# ਬਾਰਹਮਾਹਾ
# ਮਹੀਨਾ ਕੱਤਕ

ਰਾਗ ਤੁਖਾਰੀ ਵਿਚ ਪ੍ਰਾਪਤ ਗੁਰੂ ਨਾਨਕ ਦੇਵ ਜੀ ਦੇ ਬਾਰਹਮਾਹਾ ਅਤੇ ਰਾਗ ਮਾਝ ਵਿਚ ਰਚੇ ਗੁਰੂ ਅਰਜਨ ਦੇਵ ਜੀ ਦੇ ਬਾਰਹਮਾਹਾ ਵਿਚੋਂ ਕੱਤਕ ਦੇ ਮਹੀਨੇ ਦਾ ਪਾਠ ਅਤੇ ਸਰਲ ਵਿਆਖਿਆ।

***ਤੁਖਾਰੀ ਛੰਤ ਮਹਲਾ ੧ ਬਾਰਹਮਾਹਾ***

***ਕਤਕਿ ਕਿਰਤੁ ਪਇਆ ਜੋ ਪ੍ਰਭ ਭਾਇਆ॥***
***ਦੀਪਕੁ ਸਹਜਿ ਬਲੈ ਤਤਿ ਜਲਾਇਆ॥***
***ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ॥***
***ਅਵਗਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਮਰਸੀ॥***
***ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ॥***
***ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ॥*** *ਪੰਨਾ - 1109*

ਕੱਤਕ ਦੇ ਮਹੀਨੇ ਵਿਚ ਜਿਵੇਂ ਕਿਰਸਾਨ ਮੁੰਜੀ (ਝੋਨਾ), ਮਕਈ ਆਦਿਕ ਸਾਵਣੀ ਦੀ ਫਸਲ ਕੱਟ ਕੇ ਘਰ ਲਿਆਉਂਦਾ ਹੈ, ਤਿਵੇਂ ਹੀ ਅਸੀਂ ਸਾਰੇ ਮਨੁੱਖ ਕੀਤੇ ਕਰਮਾਂ ਦੇ ਫਲ, ਇਕੱਠੇ ਕੀਤੇ ਸੰਸਕਾਰਾਂ ਦੇ ਰੂਪ ਵਿਚ ਪ੍ਰਾਪਤ ਕਰਦੇ ਹਾਂ (ਕਿਰਤੁ ਪਇਆ)। ਅਸੀਂ ਸਭ ਜੀਵ ਮਨ ਰਾਹੀਂ, ਬਚਨਾਂ ਰਾਹੀਂ ਅਤੇ ਕਰਮਾਂ ਰਾਹੀਂ ਕਈ ਜਨਮਾਂ ਤੋਂ ਕਰਮ ਕਰਦੇ ਆ ਰਹੇ ਹਾਂ, ਪ੍ਰਮਾਤਮਾ ਦੇ ਹੁਕਮ ਅਨੁਸਾਰ, ਉਸ ਦੇ ਨਿਯਮਾਂ (ਖੁਸ਼ੀ) ਅਨੁਸਾਰ (ਪ੍ਰਭ ਭਾਇਆ) ਹਰੇਕ ਕਰਮ ਦਾ ਪ੍ਰਤੀਕਰਮ ਹੋ ਰਿਹਾ ਹੈ। ਕਈ ਜਨਮਾਂ ਤੋਂ ਅਸੀਂ ਇਹ ਕਿਰਿਆ ਕਰਦੇ ਆ ਰਹੇ ਹਾਂ ਅਤੇ ਉਨ੍ਹਾਂ ਦੇ ਪ੍ਰਤੀਕਰ,ਮ ਸੰਸਕਾਰਾਂ ਦੇ ਰੂਪ ਵਿਚ ਪ੍ਰਾਪਤ ਕਰ ਰਹੇ ਹਾਂ, ਸੰਸਕਾਰ ਸਾਨੂੰ ਅਗਲੇ ਕਰਮਾਂ ਲਈ ਪ੍ਰੇਰਤ ਕਰਦੇ ਹਨ। ਇਹ ਚੱਕਰ ਚਲਦਾ ਰਹਿੰਦਾ ਹੈ। ਗੁਰੂ ਕ੍ਰਿਪਾ ਨਾਲ ਹੀ ਇਹ ਦੋਸ਼-ਚੱਕਰ ਟੁੱਟ ਸਕਦਾ ਹੈ। ਗੁਰਬਾਣੀ ਦਾ ਫੁਰਮਾਨ ਹੈ -

***ਬੈਰ ਬਿਰੋਧ ਕਾਮ ਕ੍ਰੋਧ ਮੋਹ॥***
***ਝੂਠ ਬਿਕਾਰ ਮਹਾ ਲੋਭ ਧ੍ਰੋਹ॥***
***ਇਆਹੂ ਜੁਗਤਿ ਬਿਹਾਨੇ ਕਈ ਜਨਮ॥***
***ਨਾਨਕ ਰਾਖਿ ਲੇਹੁ ਆਪਨ ਕਰਿ ਕਰਮ॥***
*ਪੰਨਾ - 268*

ਜਿਹੜਾ ਮਨੁੱਖ ਗੁਰੂ ਕ੍ਰਿਪਾ ਦਾ ਪਾਤਰ ਬਣ ਜਾਂਦਾ ਹੈ, ਉਸ ਦੇ ਅੰਦਰ ਆਤਮਕ ਅਡੋਲਤਾ ਆ ਜਾਂਦੀ ਹੈ, ਉਸ ਦੇ ਹਿਰਦੇ ਵਿਚ ਆਤਮਕ ਚਾਨਣ ਬਖਸ਼ਣ ਵਾਲਾ ਦੀਵਾ ਜਗ ਪੈਂਦਾ ਹੈ। ਗੁਰੂ ਨੇ ਆਤਮਕ ਤੱਤ ਦੀ ਸੋਝੀ ਬਖਸ਼ੀ, ਪ੍ਰਭੂ ਪਛਾਣ ਬਖਸ਼ਿਸ਼ ਕੀਤੀ ਅਤੇ ਅੰਦਰ ਚਾਨਣ ਹੋ ਗਿਆ, ਬੁਝਿਆ ਦੀਵਾ ਜਗ ਪਿਆ (ਦੀਪਕੁ ਸਹਿਜ ਬਲੈ ਤਤਿ ਜਲਾਇਆ॥) ਅਜਿਹੀ ਅਵਸਥਾ ਵਿਚ ਜੀਵ ਇਸਤ੍ਰੀ ਨੂੰ ਪ੍ਰਭੂ-ਪਤੀ ਦਾ ਮਿਲਾਪ ਪ੍ਰਾਪਤ ਹੋ ਗਿਆ (ਧਨ ਪਿਰ ਮੇਲੋ), ਹਿਰਦਾ ਰਸ ਭਰਪੂਰ ਹੋ ਗਿਆ, ਆਤਮਕ ਅਨੰਦ ਵਿਚ ਖਿੜ ਗਿਆ। ਜਿਵੇਂ ਤੇਲ ਮਿਲਣ ਤੇ ਦੀਵੇ ਦੀ ਰੌਸ਼ਨੀ ਵਧ ਜਾਂਦੀ ਹੈ, ਤਿਵੇਂ ਜੀਵ ਉਤਸ਼ਾਹ ਭਰਪੂਰ ਹੋ ਕੇ ਆਤਮਕ ਅਨੰਦ ਮਾਣਦਾ ਹੈ, ਵਿਗਸਦਾ ਹੈ (ਧਨ ਓਮਾਹੈ ਸਰਸੀ)।

ਜਿਸ ਜੀਵ ਇਸਤ੍ਰੀ ਨੂੰ ਵਿਕਾਰਾਂ ਨੇ ਘੇਰਿਆ ਹੋਇਆ ਹੈ, ਵਿਕਾਰਾਂ ਨੇ ਮਾਰ ਮੁਕਾਇਆ ਹੈ, ਉਹ ਤਾਂ ਮੁਰਦਾ ਸਰੀਰ ਹੈ, ਉਹ ਆਤਮਕ ਤੌਰ ਤੇ ਮਰ ਚੁੱਕੀ ਹੈ (ਅਵਗਣ ਮਾਰੀ ਮਰੈ) ਉਹ ਜ਼ਿੰਦਗੀ ਦੇ ਰਹੱਸ ਨੂੰ ਜਾਣ ਨਹੀਂ ਸਕਦੀ, ਆਤਮਕ ਸੂਝ ਤੋਂ ਕੋਰੀ ਹੁੰਦੀ ਹੈ (ਨ ਸੀਝੈ), ਪਰ ਇਸ ਦੇ ਵਿਪਰੀਤ ਜਿਸ ਜੀਵ ਇਸਤ੍ਰੀ ਨੇ ਪ੍ਰਭੂ ਦੀ ਕ੍ਰਿਪਾ ਸਦਕਾ, ਉਤਮ ਸੰਸਕਾਰਾਂ ਸਦਕਾ, ਪ੍ਰਭੂ ਦੇ ਗੁਣਾਂ ਦੀ ਸਿਫਤ ਸਾਲਾਹ ਰਾਹੀਂ ਵਿਕਾਰਾਂ ਨੂੰ ਮਾਰ ਲਿਆ ਹੈ, ਉਹ ਵਿਕਾਰਾਂ ਤੋਂ ਬਚ ਨਿਕਲਦੀ ਹੈ ਤੇ ਪ੍ਰਭੂ ਮਿਲਾਪ ਦੇ ਯੋਗ ਹੋ ਜਾਂਦੀ ਹੈ (ਗੁਣਿ ਮਾਰੀ ਤਾ ਮਰਸੀ)।

ਗੁਰੂ ਜੀ ਫੁਰਮਾਨ ਕਰਦੇ ਹਨ ਜਿਨ੍ਹਾਂ ਜੀਵਾਂ ਉਪਰ ਕ੍ਰਿਪਾ ਕਰਕੇ ਪ੍ਰਭੂ ਆਪਣੇ ਨਾਮ ਦੀ ਬਖਸ਼ਿਸ਼ ਕਰਦਾ ਹੈ, ਆਪਣੀ ਭਗਤੀ ਦਿੰਦਾ ਹੈ, ਉਹ ਵਿਕਾਰਾਂ ਵਲ ਨਹੀਂ ਭਟਕਦੇ, ਸਗੋਂ ਹਿਰਦੇ ਰੂਪੀ ਨਿਜ ਘਰ ਵਿਚ ਟਿਕੇ ਰਹਿੰਦੇ ਹਨ ਅਤੇ ਉਨ੍ਹਾਂ ਦੇ ਅੰਦਰ ਸਦਾ ਹੀ ਪ੍ਰਭੂ ਮਿਲਾਪ ਦੀ ਤਾਂਘ ਬਣੀ ਰਹਿੰਦੀ ਹੈ (ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ)। ਉਹ ਸਦਾ ਇਹੀ ਜੋਦੜੀ ਕਰਦੇ ਹਨ ਕਿ ਸੱਚੇ ਪਾਤਸ਼ਾਹ, ਸਾਨੂੰ ਆਪਣਾ ਦੀਦਾਰ ਬਖਸ਼ਸ਼ ਕਰ, ਆਪਣਾ ਮਿਲਾਪ ਬਖਸ਼, ਸਾਨੂੰ ਆ ਮਿਲ (ਮਿਲਹੁ), ਸਾਡੇ ਅੰਦਰੋਂ ਵਿਛੋੜਾ ਪਾਣ ਵਾਲੇ ਦਰਵਾਜ਼ੇ ਦੇ ਕਿਵਾੜ ਖੋਲ੍ਹ ਦਿਉ (ਕਪਟ ਦਰ ਖੋਲਹੁ)। ਤੈਥੋਂ ਹੋਇਆ ਵਿਛੋੜਾ ਬਰਦਾਸ਼ਤ ਤੋਂ ਬਾਹਰ ਹੈ। ਇਕ ਘੜੀ ਦਾ ਵਿਛੋੜਾ ਛੇ ਮਹੀਨੇ ਦਾ ਵਿਛੋੜਾ, ਜਾਪਦਾ ਹੈ (ਏਕ ਘੜੀ ਖਟੁ ਮਾਸਾ)। ਜਾਗਰੂਪ ਇਨਸਾਨ ਪ੍ਰਮਾਤਮਾ ਦੀ ਯਾਦ ਤੋਂ ਇਕ ਘੜੀ ਦਾ ਵਿਛੋੜਾ ਵੀ ਸਹਾਰ ਨਹੀਂ ਸਕਦਾ -

***ਆਖਾ ਜੀਵਾ ਵਿਸਰੈ ਮਰਿ ਜਾਉ॥*** *ਪੰਨਾ - 9*

**ਬਾਰਹਮਾਹਾ ਮਾਂਝ ਮਹਲਾ ੫ ਘਰੁ ੪**

***ਕਤਿਕਿ***

***ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ।।***
***ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ।।***
***ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ।।***
***ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ***

*ਭੋਗ।।*
*ਵਿਦੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ।।*
*ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ।।*
*ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ।।*
*ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ।।*
*ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ।।*
*ਪੰਨਾ - 135*

ਕੱਤਕ ਮਹੀਨੇ ਵਿਚ ਗਰਮੀ ਦਾ ਜ਼ੋਰ ਘਟ ਜਾਂਦਾ ਹੈ, ਰੁੱਤ ਸੁਹਾਵਣੀ ਹੋ ਜਾਂਦੀ ਹੈ। ਪ੍ਰਭੂ ਮਿਲਾਪ ਲਈ ਬੜਾ ਚੰਗਾ ਸੁਖਾਵਾਂ ਸਮਾਂ ਹੈ ਪਰ ਜੇ ਕੱਤਕ ਦੀ ਸੋਹਣੀ ਸੁਹਾਵਣੀ ਰੁੱਤੇ ਵੀ ਪ੍ਰਭੂ ਪਤੀ ਦਾ ਮਿਲਾਪ ਨਸੀਬ ਨਾ ਹੋਵੇ ਤਾਂ ਇਸ ਵਿਚ ਕਿਸੇ ਦਾ ਕੀ ਦੋਸ਼? ਇਸ ਰੁੱਤੇ ਪ੍ਰਭੂ ਪਤੀ ਤੋਂ ਵਿਛੋੜਾ ਆਪਣੇ ਕੀਤੇ ਕਰਮਾਂ ਦਾ ਸਿੱਟਾ ਹੈ, ਕਿਸੇ ਹੋਰ ਦੇ ਮੱਥੇ ਕੋਈ ਦੋਸ਼ ਨਹੀਂ ਲਾਇਆ ਜਾ ਸਕਦਾ। ਇਹ ਤਾਂ ਦੈਵੀ-ਨਿਯਮ ਹੈ ਕਿ ਪ੍ਰਮੇਸ਼ੂਰ ਦੀ ਯਾਦ ਨੂੰ ਵਿਸਰਿਆਂ ਦੁਨਿਆਵੀ ਦੁਖ ਕਲੇਸ਼ ਆ ਘੇਰਦੇ ਹਨ। ਪ੍ਰਭੂ ਦਾ ਸਿਮਰਨ, ਉਸ ਦੀ ਯਾਦ, ਉਸ ਨਾਲ ਜੁੜਨਾ, ਸੁਖਾਂ ਦੇ ਸੋਮੇ ਨਾਲ ਜੁੜਨਾ ਹੈ, ਉਸ ਨੂੰ ਭੁੱਲਣਾ, ਨਾਮ ਨੂੰ ਵਿਸਰਨਾ, ਸੰਸਾਰਕ ਵੈਰ ਵਿਰੋਧਾਂ ਵਿਚ ਘਿਰ ਜਾਣਾ ਹੈ ਜਿਸ ਤੋਂ ਦੁਖ ਹੀ ਦੁਖ ਮਿਲਦੇ ਹਨ। (ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗੁ)› ਇਸ ਤਰ੍ਹਾਂ ਜਿਹੜੇ ਸੰਸਾਰਕ ਜੀਵ ਪ੍ਰਭੂ ਨੂੰ ਭੁੱਲ ਕੇ ਕੇਵਲ ਸੰਸਾਰਕ ਧੰਦਿਆਂ ਵਿਚ ਹੀ ਲੱਗੇ ਰਹਿੰਦੇ ਹਨ, ਪ੍ਰਭੂ ਵਲੋਂ ਮੂੰਹ ਮੋੜੀ ਰਖਦੇ ਹਨ, ਉਹ ਐਸੇ ਸੰਸਕਾਰ ਇਕੱਠੇ ਕਰ ਲੈਂਦੇ ਹਨ ਜਿਸ ਨਾਲ ਉਨ੍ਹਾਂ ਨੂੰ ਕਈ ਜਨਮਾਂ ਦਾ ਲੰਮਾ ਵਿਛੋੜਾ ਪੈ ਜਾਂਦਾ ਹੈ। ਸੰਸਕਾਰ ਉਨ੍ਹਾਂ ਨੂੰ ਪ੍ਰਭੂ ਨਾਮ ਵਲ ਪ੍ਰੇਰਤ ਹੀ ਨਹੀਂ ਹੋਣ ਦਿੰਦੇ (ਵੇਮੁਖ ਹੋਏ ਰਾਮ ਤੇ, ਲਗਨਿ ਜਨਮ ਵਿਜੋਗ)›

ਜਿਹੜੇ ਸੰਸਾਰਕ ਲੋਕ ਪ੍ਰਭੂ ਨੂੰ ਭੁਲਾ ਕੇ ਮੌਜ ਮੇਲੇ ਵਿਚ ਪਏ ਰਹਿੰਦੇ ਹਨ, ਉਨ੍ਹਾਂ ਨੂੰ ਜੀਵਨ ਦੇ ਸਫਰ ਦੇ ਅੰਤ ਸਮੇਂ ਘੋਰ ਪਛਤਾਵਾ ਹੁੰਦਾ ਹੈ। ਜਿਨ੍ਹਾਂ ਮਾਇਆ ਦੇ ਭੋਗਾਂ ਵਿਚ ਗਲਤਾਨ ਹੋ ਕੇ ਪ੍ਰਭੂ ਨੂੰ ਭੁਲਾ ਦਿਤਾ ਸੀ, ਉਹ ਹੁਣ ਇਕ ਪਲ ਵਿਚ ਕੌੜੇ ਦੁਖਦਾਈ ਪ੍ਰਤੀਤ ਹੋਣ ਲਗ ਪੈਂਦੇ ਹਨ (ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ)। ਇਸ ਸਮੇਂ, ਪਛਤਾਵੇ ਦੀ ਦੁਖੀ ਹਾਲਤ ਵਿਚ, ਕਿਸੇ ਸਾਕ ਸਬੰਧੀ ਰਿਸ਼ਤੇਦਾਰ ਦੋਸਤ ਮਿਤ੍ਰ ਪਾਸ ਰੋਣੇ ਰੋਣ ਦਾ ਕੋਈ ਲਾਭ ਨਹੀਂ ਹੁੰਦਾ, ਕਿਉਂਕਿ ਦੁਖ ਦਾ ਕਾਰਨ ਕੋਈ ਨਹੀਂ ਜਾਣਦਾ। ਦੁਖਾਂ ਦਾ ਕਾਰਨ ਤਾਂ ਪ੍ਰਭੂ ਨੂੰ ਵਿਸਾਰਨਾ ਹੈ, ਪ੍ਰਭੂ ਤੋਂ ਵਿਛੋੜਾ ਹੈ ਅਤੇ ਵਿਛੋੜੇ ਨੂੰ ਦੂਰ ਕਰਨ ਲਈ ਕੋਈ ਦੁਨਿਆਵੀ ਮਨੁੱਖ ਵਿਚੋਲਾਪਨ ਨਹੀਂ ਕਰ ਸਕਦਾ। ਦੁਖੀ ਜੀਵ ਦੀ ਆਪਣੀ ਵੀ ਕੋਈ ਪੇਸ਼ ਨਹੀਂ ਜਾਂਦੀ, ਪਿਛਲੇ ਕੀਤੇ ਕਰਮਾਂ ਅਨੁਸਾਰ ਸੰਸਕਾਰ ਬਣ ਜਾਂਦੇ ਹਨ ਅਤੇ ਧੁਰੋਂ ਹੀ ਉਨ੍ਹਾਂ ਕਰਮਾਂ ਅਤੇ ਸੰਸਕਾਰਾਂ ਅਨੁਸਾਰ ਲੇਖਾਂ ਦੀ ਬਿਧ ਆ ਬਣਦੀ ਹੈ ਅਤੇ ਮਨੁੱਖ ਉਸ ਅਨੁਸਾਰ ਕਿਰਿਆਸ਼ੀਲ ਹੁੰਦਾ ਹੈ (ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ)। ਇਨ੍ਹਾਂ ਸੰਸਕਾਰਾਂ ਤੋਂ ਛੁਟਕਾਰਾ ਪਾਉਣ ਦਾ ਇਕੋ ਰਾਹ ਹੈ - ਪ੍ਰਭੂ ਦੀ ਬਖਸ਼ਿਸ਼, ਉਸ ਦੀ ਰਹਿਮਤ। ਜੇ ਚੰਗੇ ਭਾਗਾਂ ਨੂੰ ਪ੍ਰਭੂ ਕ੍ਰਿਪਾ ਹੋ ਜਾਵੇ, ਪ੍ਰਭੂ ਆਪ ਨਦਰ ਕਰਕੇ ਆ ਮਿਲੇ, ਤਾਂ ਵਿਛੋੜਾ ਦੂਰ ਹੋ ਜਾਂਦਾ ਹੈ ਤੇ ਵਿਛੋੜੇ ਤੋਂ ਪੈਦਾ ਹੋਏ ਸਾਰੇ ਦੁਖ ਵੀ ਮਿਟ ਜਾਂਦੇ ਹਨ, (ਵਡਭਾਗੀ ਮੇਰਾ ਪ੍ਰਭੂ ਮਿਲੈ ਤਾ ਉਤਰਹਿ ਸਭਿ ਬਿਓਗ)।

ਇਸ ਤਰ੍ਹਾਂ ਮਾਰਗ ਦਰਸ਼ਨ ਕਰਦੇ ਗੁਰੂ ਨਾਨਕ ਦੇਵ ਜੀ ਬੇਨਤੀ ਕਰਦੇ ਹਨ ਕਿ ਹੇ ਬੰਦੀਮੋਚ ਪ੍ਰਭੂ! ਮਾਇਆ ਦੇ ਬੰਧਨਾਂ ਤੋਂ ਮੁਕਤ ਕਰਨ ਵਾਲੇ ਮੇਰੇ ਮਾਲਕ! ਸਾਨੂੰ ਵੀ ਮਾਇਆ ਦੇ ਮੋਹ ਤੋਂ ਬਚਾ ਲੈ। ਮਨੁੱਖ ਆਪਣੇ ਬਲਬੋਤੇ ਤੇ ਨਾ ਮਾਇਆ ਦੇ ਬੰਧਨਾਂ ਤੋਂ, ਨਾ ਹੀ ਸੰਸਕਾਰਾਂ ਤੋਂ ਮੁਕਤ ਹੋ ਸਕਦਾ ਹੈ। ਇਹ ਗੁਰੂ ਕ੍ਰਿਪਾ ਸਦਕਾ ਹੀ ਸੰਭਵ ਹੈ (ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ)।

ਅੰਤ ਵਿਚ ਗੁਰੂ ਮਹਾਰਾਜ ਕੱਤਕ ਦੀ ਸੁਹਾਵਣੀ ਰੁੱਤ ਵਿਚ ਗੁਰੂ ਪਿਆਰਿਆਂ, ਭਗਤਾਂ, ਸਾਧ ਜਨਾਂ ਦੀ ਸੰਗਤ ਲੋਚਦੇ ਹਨ, ਜਿਸ ਸੰਗਤ ਸਦਕਾ ਵਿਛੋੜੇ ਵਾਲੇ ਸਾਰੇ ਫਿਕਰ-ਅੰਦੇਸ਼ੇ ਦੁਖ ਦੂਰ ਹੋ ਜਾਂਦੇ ਹਨ। ਕੱਤਕ ਦਾ ਮਹੀਨਾ ਭਗਤੀ, ਨਾਮ-ਸਿਮਰਨ ਲਈ ਬੜਾ ਹੀ ਸੁਹਾਵਣਾ ਮਿੱਠੀ ਰੁਤ ਵਾਲਾ ਸਮਾਂ ਹੈ।

## ਪੁਸਤਕ 'ਹੋਵੈ ਅਨੰਦ ਘਣਾ' ਵਿਚ ਕੱਤਕ ਮਹੀਨੇ ਸਬੰਧੀ ਮਹਾਂਪੁਰਸ਼ਾਂ ਵਲੋਂ ਪ੍ਰਾਪਤ ਹੋਏ ਪ੍ਰਵਚਨ

ਭਾਰਤ ਇਕ ਖੇਤੀਬਾੜੀ ਪ੍ਰਧਾਨ ਦੇਸ਼ ਹੈ ਜਿਸ ਵਿਚ ਛੇ ਰੁੱਤਾਂ ਵਾਰੀ-ਵਾਰੀ ਅਟੱਲ ਹੁਕਮ ਅਨੁਸਾਰ ਆਉਂਦੀਆਂ ਹਨ ਅਤੇ ਆਪਣਾ ਸਮਾਂ ਪੂਰਾ ਕਰਕੇ ਚਲੀਆਂ ਜਾਂਦੀਆਂ ਹਨ। ਚੰਗਾ ਕਿਸਾਨ ਇਨ੍ਹਾਂ ਰੁੱਤਾਂ ਦੇ ਗੁਹਜ ਭੇਦਾਂ ਨੂੰ ਜਾਣਦਾ ਹੈ ਅਤੇ ਸਮੇਂ-ਸਮੇਂ ਤਿਆਰੀ ਵਿਚ ਰਹਿੰਦਾ ਹੈ ਕਿ ਕਿਹੜੀ ਫਸਲ ਬੀਜੀ ਜਾਵੇ, ਕਦੋਂ ਇਸ ਦਾ ਭਰਪੂਰ ਝਾੜ ਮਿਲੇਗਾ। ਇਸੇ ਤਰ੍ਹਾਂ ਨਾਲ ਜੀਵਨ ਦੇ ਅੰਦਰ ਭਾਵਾਂ ਦੇ ਗੇੜ ਚਲਦੇ ਰਹਿੰਦੇ ਹਨ। ਜੇਠ, ਹਾੜ੍ਹ ਵਿਚ ਤਪਸ਼ ਹੋਇਆ ਕਰਦੀ ਹੈ, ਸਾਵਣ ਵਰਖਾ ਦੀ ਰੁੱਤ ਹੈ। ਭਾਦਰੋਂ ਸਖਤ ਗਰਮੀਆਂ ਪਾ ਕੇ ਫਸਲਾਂ ਨੂੰ ਵਧਣ, ਮੌਲਣ ਦਾ ਮੌਕਾ ਪ੍ਰਦਾਨ ਕਰਦਾ ਹੈ। ਅੱਸੂ ਵਿਚ ਫਸਲਾਂ ਪੱਕ

ਜਾਂਦੀਆਂ ਹਨ, ਮੱਕੀ ਵੱਢ ਲਈ ਜਾਂਦੀ ਹੈ, ਚਰ੍ਹੀਆਂ ਕੱਟ ਲਈਆਂ ਜਾਂਦੀਆਂ ਹਨ ਅਤੇ ਕਿਸਾਨ ਅੱਸੂ ਦੇ ਮਹੀਨੇ ਆਉਣ ਵਾਲੀ ਫਸਲ ਲਈ ਤਿਆਰੀ ਕਰਦਾ ਹੈ। ਸੂਝਵਾਨ ਕਿਸਾਨ ਨੂੰ ਪਤਾ ਹੈ ਕਿ ਕੱਤਕ ਦੇ ਮਹੀਨੇ ਧਰਤੀ ਵਿਚ ਬੀਜ ਪਾਉਣੇ ਹਨ ਤੇ ਸਮੇਂ ਸਿਰ ਪਾਏ ਬੀਜ ਬਹੁਤ ਜ਼ਿਆਦਾ ਝਾੜ ਦਿੰਦੇ ਹਨ। ਅੱਸੂ ਦਾ ਮਹੀਨਾ ਖਿੱਚ ਵਿਚ ਲੰਘ ਗਿਆ। ਮਿਲਾਪ ਲਈ ਉਮਾਹ ਉਠਿਆ, ਮਿਲਾਉਣ ਵਾਲਿਆਂ ਲਈ ਆਪਣਾ ਸਭ ਕੁਝ ਭੇਟਾ ਕਰਨ ਲਈ ਕਾਂਗਾਂ ਜਾਗੀਆਂ। ਹੁਣ ਕੱਤਕ ਦਾ ਮਹੀਨਾ ਆ ਪਹੁੰਚਿਆ, ਜੋ ਬੀਜਣ ਦੀ ਰੁੱਤ ਹੈ। ਇਸ ਵਿਚ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਇਹ ਜੀਵ ਬੀਜ ਰਿਹਾ ਹੈ, ਨਿਰੰਤਰ ਬੀਜ ਰਿਹਾ ਹੈ। ਇਹ ਅਸੂਝ ਹੈ ਕਿ ਕਿਹੜਾ ਬੀਜ ਪਾਉਣ ਤੇ ਮੈਂ ਸੁਖੀ ਹੋ ਸਕਦਾ ਹਾਂ ਅਤੇ ਕਿਹੜਾ ਬੀਜ ਪਾਉਣ ਤੇ ਮੈਂ ਹੌਕਿਆਂ ਤੇ ਹਾਵਿਆਂ ਵਿਚ ਦੁਖੀ ਹੋ ਸਕਦਾ ਹਾਂ ਕਿਉਂਕਿ ਕੁਦਰਤ ਦਾ ਅਟੱਲ ਨਿਯਮ ਹੈ -

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥***
***ਪੰਨਾ - 134***

ਸੋ ਆਦਮੀ ਜਨਮ ਲੈਂਦਾ ਹੈ, ਜਦ ਤੋਂ ਹੋਸ਼ ਆਉਂਦੀ ਹੈ ਉਸ ਸਮੇਂ ਤੋਂ ਹੀ ਬੀਜਣਾ ਸ਼ੁਰੂ ਕਰ ਦਿੰਦਾ ਹੈ। ਇਹ ਕਰਮਾਂ ਦੇ ਬੀਜ ਆਪਣੇ ਸਮੇਂ ਅਨੁਸਾਰ ਫਲ ਦਿੰਦੇ ਹਨ ਜਿਸ ਦਾ ਸਿੱਟਾ ਦੁਖ ਤੇ ਸੁਖ ਵਿਚ ਨਿਕਲਦਾ ਹੈ।

ਇਕ ਵਾਰੀ ਗੁਰੂ ਦਸ਼ਮੇਸ਼ ਪਿਤਾ ਨੂੰ ਸੰਗਤ ਨੇ ਪੁਛਿਆ ਕਿ ਪਾਤਸ਼ਾਹ! ਇਸ ਜੀਵ ਦੇ ਉਤੇ ਅਚਾਨਕ ਹੀ ਦੁੱਖ ਕਿਉਂ ਆ ਪੈਂਦੇ ਹਨ ਤੇ ਸੁਖਾਂ ਵਿਚ ਅਚਾਨਕ ਹੀ ਕਿਉਂ ਪ੍ਰਵਿਰਤ ਹੋ ਜਾਂਦਾ ਹੈ ਤਾਂ ਗੁਰੂ ਮਹਾਰਾਜ ਜੀ ਨੇ ਕਿਹਾ ਕਿ ਪਿਆਰਿਓ! ਇਹ ਇਕ ਬਹੁਤ ਲੰਮਾ ਚੱਕਰ ਹੈ, ਉਹ ਇਸ ਤਰ੍ਹਾਂ ਹੈ ਕਿ ਇਹ ਜੀਵ ਪ੍ਰਮੇਸ਼ਰ ਦਾ ਰੂਪ ਹੁੰਦਾ ਹੋਇਆ ਭੀ ਹਉਮੈ ਦੇ ਅਸਰ ਵਿਚ ਆ ਕੇ 'ਜੀਵ' ਦੀ ਉਪਾਧੀ ਧਾਰਨ ਕਰ ਲੈਂਦਾ ਹੈ। ਭਾਵੇਂ ਸਭ ਕੁਝ ਵਾਹਿਗੁਰੂ ਜੀ ਦੇ ਹੁਕਮ ਵਿਚ ਹੋ ਰਿਹਾ ਹੈ। ਇਸ ਹੁਕਮ ਨੂੰ ਭੁੱਲ ਕੇ ਇਹ ਕਰਮ ਕਰਦਾ ਹੈ ਅਤੇ ਇਹ ਸਮਝਦਾ ਹੈ ਕਿ ਕਰਮ ਮੈਂ ਕੀਤੇ ਹਨ, ਮੈਂ ਸੇਵਾ ਕੀਤੀ ਹੈ, ਮੈਂ ਦਾਨ ਕਰਦਾ ਹਾਂ। ਇਹ ਪੂਰੀ ਤਰ੍ਹਾਂ ਨਾਲ ਹੁਕਮ ਦੇ ਵਸ ਹੋਇਆ ਜਦੋਂ ਕਰਮ ਕਰਦਾ ਹੈ ਤਾਂ ਇਨ੍ਹਾਂ ਕਰਮਾਂ ਦਾ ਫਲ ਉਸੇ ਨੂੰ ਭੁਗਤਣਾ ਪੈਂਦਾ ਹੈ, ਕਰਮਾਂ ਦਾ ਚੱਕਰ ਚਲ ਪੈਂਦਾ ਹੈ। ਉਨ੍ਹਾਂ ਕਰਮਾਂ ਕਰਕੇ ਇਸਨੂੰ ਦੁਖ ਸੁਖ ਪ੍ਰਾਪਤ ਹੁੰਦੇ ਹਨ। ਗੁਰੂ ਮਹਾਰਾਜ ਜੀ ਫੁਰਮਾਨ ਕਰਨ ਲੱਗੇ ਕਿ ਪਿਆਰਿਓ! ਭਾਈ ਦਇਆ ਸਿੰਘ ਜੀ ਮੇਰਾ ਹੀ ਰੂਪ ਹਨ। ਜਿੰਨੇ ਪ੍ਰਸ਼ਨ ਕਰਨੇ ਹਨ ਉਨ੍ਹਾਂ ਸਾਰਿਆਂ ਦਾ ਜਵਾਬ ਇਹ ਆਪ ਨੂੰ ਦੇਣਗੇ।

***ਸ੍ਰੀ ਮੁਖ ਤੇ ਸਭਿਹੂੰਨਿ ਉਚਾਰਾ॥***
***ਦਇਆ ਸਿੰਘ ਮਮ ਰੂਪ ਉਦਾਰਾ॥***
***ਕਰਹੁ ਪ੍ਰਸ਼ਨ ਜੇਤਿਕ ਰੁਚਿ ਹੋਇ॥***
***ਉਤਰ ਕਹੈ ਸਕਲ ਹੀ ਸੋਇ॥***
***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - 5650***

ਇਹ ਫੁਰਮਾ ਕੇ ਆਪ ਅੰਦਰ ਚਲੇ ਗਏ। ਭਾਈ ਦਇਆ ਸਿੰਘ ਜੀ ਕਹਿਣ ਲੱਗੇ, ਸਾਧਸੰਗਤ ਜੀ! ਗੁਰੂ ਮਹਾਰਾਜ ਜੀ ਆਪ ਸਰਬੱਗ ਹਨ, ਮੈਂ ਤਾਂ ਅਲਪੱਗ ਹਾਂ। ਜਿਵੇਂ ਮੈਨੂੰ ਬੁਲਾਉਣਗੇ ਮੈਂ ਉਸ ਤਰ੍ਹਾਂ ਬੇਨਤੀ ਕਰਦਾ ਹਾਂ। ਤੁਸੀਂ ਕਰਮ ਬਾਰੇ ਸਰਵਣ ਕਰੋ ਜਿਨ੍ਹਾਂ ਦੇ ਫਲ ਕਰਕੇ ਨਰਕ ਤੇ ਸਵਰਗ ਪ੍ਰਾਪਤ ਹੁੰਦੇ ਹਨ। ਕਰਮ ਤਿੰਨ ਕਿਸਮ ਦੇ ਹੁੰਦੇ ਹਨ - 1. ਸੰਚਿਤ ਕਰਮ, 2. ਪਰਾਲਬਧ ਕਰਮ, 3. ਕ੍ਰਿਆਮਾਨ ਕਰਮ।

ਜੀਵ ਦੇ ਅੰਤਸ਼ਕਰਣ ਵਿਚ, ਬੀਜ ਰੂਪ ਵਿਚ ਇਹ ਤਿੰਨੇ ਪ੍ਰਕਾਰ ਦੇ ਕਰਮ ਟਿਕੇ ਰਹਿੰਦੇ ਹਨ। ਚੇਤਨ ਆਤਮਾ ਦਾ ਅਕਸ਼ (ਪ੍ਰਤੀਬਿੰਬ) ਅੰਤਸ਼ਕਰਣ ਵਿਚ ਪੈਂਦਾ ਹੈ। ਇਸ ਅਕਸ਼ ਕਰਕੇ ਅੰਤਸ਼ਕਰਣ ਜੋ ਹੈ ਉਹ ਪ੍ਰਤੀਬਿੰਬਤ ਹੈ। ਉਸਨੂੰ ਆਤਮਾ ਤੋਂ ਸੱਤ੍ਹਾ ਪਹੁੰਚਦੀ ਹੈ। ਜਦੋਂ ਤਕ ਅਗਿਆਨ ਦੀ ਅੰਸ ਕਾਇਮ ਹੈ, ਇਹ ਸਾਰੇ ਕਰਮਾਂ ਦੇ ਬੀਜ ਅੰਤਸ਼ਕਰਣ ਵਿਚ ਜਮ੍ਹਾਂ ਰਹਿੰਦੇ ਹਨ। ਅੰਤਸ਼ਕਰਣ ਆਪ ਜੜ੍ਹ ਹੈ, ਜਿੰਨੀ ਦੇਰ ਤਕ ਇਹ ਆਤਮਾ ਤੋਂ ਸਤ੍ਹਾ ਨਹੀਂ ਲੈਂਦਾ ਓਨੀ ਦੇਰ ਤੱਕ ਇਹ ਕਰਮਾਂ ਨੂੰ ਸਾਂਭ ਕੇ ਰੱਖਣ ਦੇ ਸਮਰੱਥ ਨਹੀਂ ਹੈ, ਕਰਮਾਂ ਨੂੰ ਧਾਰਨ ਵਿਚ ਅੰਤਸ਼ਕਰਣ ਤਦ ਤਕ ਸਮਰੱਥ ਨਹੀਂ ਹੁੰਦਾ। ਜਦੋਂ ਇਹਦੇ ਵਿਚ ਚੇਤਨ ਦਾ ਅਕਸ ਪੈਂਦਾ ਹੈ ਤਾਂ ਇਹ ਪ੍ਰਤੀਬਿੰਬਤ ਅੰਤਸ਼ਕਰਣ ਕਰਮ ਧਾਰਨ ਕਰਦਾ ਹੈ। ਅੰਤਸ਼ਕਰਣ ਦੇ ਚਾਰ ਭੇਦ ਹੋਇਆ ਕਰਦੇ ਹਨ - ਮਨ, ਚਿੱਤ, ਬੁੱਧ ਤੇ ਅਹੰਭਾਵ। ਜਦੋਂ ਤਕ ਅੰਤਸ਼ਕਰਣ ਅਗਿਆਨ ਸਹਿਤ ਹੈ, ਉਸ ਸਮੇਂ ਤਕ ਇਹ ਕਰਮ ਧਾਰਨ ਨੂੰ ਸਮਰੱਥ ਹੈ। ਅਗਿਆਨ ਤੋਂ ਬਗੈਰ ਕਰਮ ਧਾਰੇ ਨਹੀਂ ਜਾ ਸਕਦੇ। ਸੋ ਤਿੰਨ ਚੀਜ਼ਾਂ ਜਦੋਂ ਤਕ ਇਕੱਠੀਆਂ ਨਹੀਂ ਹੁੰਦੀਆਂ, ਓਨੀਂ ਦੇਰ ਤਕ ਕਰਮ ਧਾਰੇ ਹੀ ਨਹੀਂ ਜਾ ਸਕਦੇ, ਯਾਨਿ ਕਰਮ ਇਕੱਠੇ ਸਾਂਭੇ ਨਹੀਂ ਜਾ ਸਕਦੇ। ਉਹ ਹਨ - ਇਕ ਅੰਤਸ਼ਕਰਣ, ਦੂਜਾ ਅਗਿਆਨ ਤੇ ਤੀਜਾ ਚੇਤਨ ਆਤਮਾ। ਜਦੋਂ ਇਹ ਇਕੱਠੇ ਹੋ ਜਾਂਦੇ ਹਨ ਤਾਂ ਕਰਮ ਜਮ੍ਹਾਂ ਹੋਣੇ ਸ਼ੁਰੂ ਹੋ ਜਾਂਦੇ ਹਨ। ਜੇ ਇਨ੍ਹਾਂ ਵਿਚੋਂ ਇਕ ਨਾ ਹੋਵੇ ਤਾਂ ਕਰਮ ਨਹੀਂ ਜਮ੍ਹਾਂ ਹੁੰਦੇ। ਜੇ ਅਗਿਆਨ ਦਾ ਨਾਸ਼ ਹੋ ਜਾਵੇ ਤਾਂ ਕਰਮ ਵੀ ਖਤਮ ਹੋ ਜਾਇਆ ਕਰਦੇ ਹਨ। ਸਮਝਣ ਵਾਸਤੇ, ਸਤੋ ਗੁਣ ਰੂਪੀ ਮਾਨੋ ਕਿ ਇਕ ਮਿੱਟੀ ਹੈ, ਮਿੱਟੀ ਦਾ ਢੇਲਾ ਹੈ, ਚੇਤਨ ਆਤਮਾ ਰੂਪੀ ਅਕਾਸ਼ ਹੈ, ਅਗਿਆਨ ਪਾਣੀ ਹੈ। ਮਿੱਟੀ ਤੇ ਪਾਣੀ ਰਲ ਕੇ ਬਰਤਨ ਬਣਾਉਂਦੇ ਹਨ ਤੇ ਉਸ ਵਿਚ ਅਕਾਸ਼ ਹੋਣ ਕਰਕੇ ਉਸਨੂੰ ਬਰਤਨ ਆਖਦੇ

ਹਨ। ਜਿਵੇਂ ਘੜੇ ਦੇ ਅੰਦਰ ਅਕਾਸ਼ ਹੁੰਦਾ ਹੈ, ਇਸੇ ਤਰ੍ਹਾਂ ਨਾਲ ਅੰਤਸ਼ਕਰਣ ਤੇ ਅਗਿਆਨ ਵਿਚ ਆਤਮਾ ਹੁੰਦਾ ਹੈ। ਇਸ ਤਰ੍ਹਾਂ ਨਾਲ ਇਕ ਬਰਤਨ ਬਣ ਗਿਆ। ਹੁਣ ਇਹ ਬਰਤਨ ਇਸ ਵਿਚ ਪਾਈ ਹੋਈ ਵਸਤੂ ਨੂੰ ਸਾਂਭ ਲੈਂਦਾ ਹੈ, ਉਸੇ ਤਰ੍ਹਾਂ ਨਾਲ ਇਹ ਅੰਤਸ਼ਕਰਣ ਰੂਪੀ ਘੜਾ ਕਰਮਾਂ ਨੂੰ ਸਾਂਭ ਲੈਂਦਾ ਹੈ। ਤਿੰਨੋ ਭਾਵੇਂ ਅੱਡ-ਅੱਡ ਹਨ, ਅੱਡ-ਅੱਡ ਹੋਣ ਕਰਕੇ ਇਹ ਕਿਸੇ ਚੀਜ਼ ਨੂੰ ਆਪਣੇ ਵਿਚ ਧਾਰਨ ਨਹੀਂ ਕਰ ਸਕਦੇ। ਜਦੋਂ ਇਹ ਤਿੰਨ ਇਕੱਠੇ ਹੋ ਜਾਂਦੇ ਹਨ ਤਾਂ ਇਸ ਵਿਚ ਸ਼ਕਤੀ ਹੋ ਜਾਂਦੀ ਹੈ - ਚੀਜ਼ਾਂ ਨੂੰ ਸੰਭਾਲਣ ਦੀ। ਸੋ ਆਤਮਾ ਵਿਚ ਕਰਮ ਧਾਰਨ ਦੀ ਸਮਰਥਾ ਨਹੀਂ ਹੈ। ਅੰਤਸ਼ਕਰਣ ਜੋ ਹੈ ਇਹ ਕਰਮਾਂ ਦੇ ਬੀਜਾਂ ਨੂੰ ਸੰਭਾਲਦਾ ਹੈ। ਐਂ ਸਮਝੋ ਕਿ ਅੰਤਸ਼ਕਰਣ ਤਰਕਸ਼ ਹੈ ਜਿਸ ਵਿਚ ਬਾਣ (ਤੀਰ), ਸੰਭਾਲ ਕੇ ਰੱਖੇ ਹੋਏ ਹਨ। ਜਿਹੜਾ ਤਰਕਸ਼ ਵਿਚੋਂ ਤੀਰ ਕੱਢ ਕੇ ਕਮਾਨ ਦੇ ਉਤੇ ਚੜ੍ਹਾ ਲਿਆ, ਜਦੋਂ ਕਮਾਨ ਖਿੱਚ ਕੇ ਤੀਰ ਛੱਡ ਦਿਤਾ ਤਾਂ ਉਹ ਆਪਣੇ ਨਿਸ਼ਾਨੇ ਵਲ ਨੂੰ ਚਲ ਪੈਂਦਾ ਹੈ। ਉਹ ਤੀਰ ਜਾ ਕੇ ਆਪਣੇ ਨਿਸ਼ਾਨੇ ਤੇ ਲਗਦਾ ਹੈ ਤੇ ਫੇਰ ਧਰਤੀ ਉਤੇ ਗਿਰ ਜਾਂਦਾ ਹੈ। ਇਸੇ ਤਰ੍ਹਾਂ ਨਾਲ ਅੰਤਸ਼ਕਰਣ ਵਿਚੋਂ ਜਦੋਂ ਜੀਵ ਨਵਾਂ ਜਨਮ ਧਾਰਦਾ ਹੈ ਤਾਂ ਇਹ ਕਰਮ ਜਿਹੜੇ ਉਸਨੇ ਉਸ ਜਨਮ ਵਿਚ ਭੋਗਣੇ ਹੁੰਦੇ ਹਨ ਉਹ ਕਮਾਨ ਤੇ ਚੜ੍ਹਨ ਵਾਸਤੇ ਤਿਆਰ ਹੁੰਦੇ ਹਨ। ਇਨ੍ਹਾਂ ਕਰਮਾਂ ਨੂੰ ਪਰਾਰਬਧ ਕਰਮ ਜਾਂ ਪਰਾਲਬਧ ਕਰਮ ਕਿਹਾ ਜਾਂਦਾ ਹੈ। ਇਹ ਕਰਮ ਜੀਵ ਨੂੰ, ਧਾਰੇ ਹੋਏ ਜਨਮ ਵਿਚ, ਅਵੱਸ਼ ਭੋਗਣੇ ਪੈਂਦੇ ਹਨ ਕਿਉਂਕਿ ਇਹ ਕਮਾਨ ਉਪਰੋਂ ਚਲ ਪੈਂਦੇ ਹਨ ਅਤੇ ਸਮੇਂ ਦੇ ਮੁਤਾਬਿਕ ਇਨ੍ਹਾਂ ਕਰਮਾਂ ਨੇ ਜੀਵ ਨੂੰ, ਸੁਖ ਤੇ ਦੁਖ ਦਿੰਦੇ ਹੀ ਰਹਿਣਾ ਹੈ। ਸੋ ਇਨ੍ਹਾਂ ਪਰਾਲਬਧ ਕਰਮਾਂ ਬਾਰੇ ਗੁਰਬਾਣੀ ਵਿਚ ਫੁਰਮਾਨ ਆਉਂਦਾ ਹੈ-

***ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥ ਪੰਨਾ - 937***

ਅਤੇ ਮਹਾਂਪੁਰਸ਼ਾਂ ਦਾ ਭੀ ਮਤ ਹੈ -

***ਭੋਗੇ ਬਿਨ ਭਾਗੇ ਨਹੀਂ ਕਰਮ ਗਤੀ ਬਲਵਾਨ॥***

ਇਹ ਕਰਮ ਜੀਵ ਨੂੰ ਅਵੱਸ਼ ਭੋਗਣੇ ਪੈਂਦੇ ਹਨ। ਜੋ ਤਰਕਸ਼ ਦੇ ਵਿਚ ਕਰਮ ਬਾਕੀ ਬਚ ਗਏ, ਉਨ੍ਹਾਂ ਨੂੰ ਸੰਚਿਤ ਕਰਮ ਆਖਿਆ ਜਾਂਦਾ ਹੈ। ਯਾਨਿ ਕਿ ਉਹ ਅੰਤਸ਼ਕਰਣ ਦੇ ਸਟੋਰ ਵਿਚ ਜਮਾਂ ਪਏ ਹਨ ਅਤੇ ਸਮੇਂ ਦਾ ਇੰਤਜ਼ਾਰ ਕਰਦੇ ਰਹਿੰਦੇ ਹਨ ਕਿ ਕਦੋਂ ਉਨ੍ਹਾਂ ਨੇ ਕਮਾਨ ਰਾਹੀਂ ਚਲ ਜਾਣਾ ਹੈ, ਕਦੋਂ ਜੀਵ ਨੂੰ ਦੁਖ ਸੁਖ ਦਾ ਫਲ ਦੇਣਾ ਹੈ, ਸੰਜੋਗ ਵਿਜੋਗ ਦਾ ਵਰਤਾਰਾ ਕਰਨਾ ਹੈ। ਸੋ ਇਹ ਸੰਚਿਤ ਕਰਮ ਬਹੁਤ ਸਮੇਂ ਤਕ ਆਪਣੀ ਵਾਰੀ ਦੀ ਉਡੀਕ ਕਰਦੇ ਰਹਿੰਦੇ ਹਨ ਅਤੇ ਪਰਾਲਬਧ ਕਰਮਾਂ ਵਿਚ ਬਦਲ ਕੇ ਸੁਖ ਦੁਖ ਦਿੰਦੇ ਹਨ।

ਇਕ ਸਾਖੀ ਆਉਂਦੀ ਹੈ ਕਿ ਜਦੋਂ ਮਹਾਂਭਾਰਤ ਦਾ ਜੁੱਧ ਸਮਾਪਤ ਹੋ ਗਿਆ ਤਾਂ ਕ੍ਰਿਸ਼ਨ ਮਹਾਰਾਜ, ਪੰਜੇ ਪਾਂਡਵਾਂ ਸਮੇਤ ਪਰਚੌਂਣੀ ਕਰਨ ਵਾਸਤੇ ਹਾਰੇ ਹੋਏ ਰਾਜੇ ਧ੍ਰਿਤਰਾਸ਼ਟਰ ਪਾਸ ਪਹੁੰਚਦੇ ਹਨ। ਉਸਨੇ ਕ੍ਰਿਸ਼ਨ ਮਹਾਰਾਜ ਜੀ ਉਪਰ ਪ੍ਰਸ਼ਨ ਕੀਤਾ ਕਿ ਮਹਾਰਾਜ! ਮੇਰੀ ਸੁਰਤ ਸੁਖਮਨਾ ਨਾੜੀ ਵਿਚ ਪ੍ਰਵੇਸ਼ ਕਰਨ ਕਰਕੇ ਸੌ ਜਨਮ ਦਾ ਗਿਆਨ ਰਖਦੀ ਹੈ, ਇਨ੍ਹਾਂ ਜਨਮਾਂ ਵਿਚ ਮੈਂ ਕੋਈ ਐਸਾ ਕਰਮ ਨਹੀਂ ਕੀਤਾ ਜਿਸ ਵਿਚ ਮੇਰੇ ਪੁੱਤਰ, ਮੇਰੇ ਬੈਠਿਆਂ ਹੀ ਪਰਲੋਕ ਨੂੰ ਸਿਧਾਰ ਜਾਣ। ਕ੍ਰਿਸ਼ਨ ਮਹਾਰਾਜ ਜੀ ਨੇ ਕਿਹਾ ਕਿ ਰਾਜਨ! ਇਹ ਕਰਮ ਤੂੰ 107 ਜਨਮ ਪਹਿਲਾਂ ਕੀਤਾ ਸੀ ਜਿਸ ਦਾ ਫਲ ਤੈਨੂੰ ਭੋਗਣਾ ਪੈ ਰਿਹਾ ਹੈ। ਅਸੀਂ ਤੈਨੂੰ ਯੋਗ ਬਲ ਨਾਲ ਦ੍ਰਿਸ਼ਟੀਗੋਚਰੇ ਕਰਾ ਦਿੰਦੇ ਹਾਂ। ਰਾਜਾ ਦੇਖਦਾ ਹੈ ਕਿ ਉਸ ਨੇ ਹੰਸਾਂ ਦੇ ਸੌ ਬੱਚੇ ਪਾਲੇ ਹੋਏ ਹਨ। ਇਕ ਦਿਨ ਕਿਤੋਂ ਮਾਸ ਨਾ ਮਿਲਣ ਕਰਕੇ ਆਗਿਆ ਦੇ ਦਿਤੀ ਕਿ ਅੱਜ ਹੰਸ ਦਾ ਮਾਸ ਬਣਾ ਲਵੋ। ਖਾਣ ਉਪਰੰਤ ਉਸਨੂੰ ਸਵਾਦਿਸ਼ਟ ਪ੍ਰਤੀਤ ਹੋਇਆ ਤਾਂ ਉਸਨੇ ਕਿਹਾ ਹਰ ਰੋਜ਼ ਹੀ ਬਣਾਇਆ ਕਰੋ। ਇਸ ਤਰ੍ਹਾਂ ਇਕ-ਇਕ ਕਰਕੇ ਸਾਰੇ ਬੱਚੇ ਖਾਧੇ ਗਏ। ਉਨ੍ਹਾਂ ਦੇ ਮਾਤਾ ਪਿਤਾ ਜਦੋਂ ਮਾਨ ਸਰੋਵਰ ਝੀਲ ਤੋਂ ਵਾਪਸ ਆਏ ਤਾਂ ਆਪਣੇ ਬੱਚਿਆਂ ਨੂੰ ਨਾ ਦੇਖ ਕੇ, ਮੋਹ ਵਸ ਹੋ ਕੇ ਆਪਣੇ ਪ੍ਰਾਣ ਤਿਆਗ ਗਏ। ਹੰਸ ਅਤੇ ਸਾਰਸ ਦੋ ਐਸੇ ਪੰਛੀ ਹਨ ਜੇ ਇਨ੍ਹਾਂ ਦੇ ਜੋੜੇ ਵਿਚੋਂ ਇਕ ਮਰ ਜਾਵੇ ਤਾਂ ਦੂਜਾ ਜਿਉਂਦਾ ਨਹੀਂ ਰਿਹਾ ਕਰਦਾ। ਉਹ ਵਿਰਲਾਪ ਕਰਦੇ ਘੁੰਮਦੇ ਰਹਿੰਦੇ ਹਨ ਅਤੇ ਅਖੀਰ ਉਨ੍ਹਾਂ ਦੇ ਪ੍ਰਾਣ ਪੰਖੇਰੂ ਉਡ ਜਾਂਦੇ ਹਨ। ਸੋ ਇਹ ਜੋੜਾ ਬਿਰਹੁ ਨੂੰ ਨਾ ਸਹਾਰਦਾ ਹੋਇਆ ਆਪਣੇ ਪ੍ਰਾਣ ਛੱਡ ਗਿਆ। ਇਹ ਦ੍ਰਿਸ਼ ਧ੍ਰਿਤਰਾਸ਼ਟਰ ਨੇ ਦੇਖ ਲਿਆ। ਬਹੁਤ ਅਫਸੋਸ ਹੋਇਆ ਕਿ ਜੇ ਮੈਨੂੰ ਪਤਾ ਹੁੰਦਾ ਕਿ ਕਰਮਾਂ ਦਾ ਫਲ ਅਵੱਸ਼ ਮਿਲਣਾ ਹੈ ਤਾਂ ਮੈਂ ਸੋਚ ਕੇ ਕਰਮ ਕਰਦਾ ਪਰ ਹੁਣ ਤਾਂ ਕੁਝ ਵੀ ਨਹੀਂ ਹੋ ਸਕਦਾ ਸੀ ਕਿਉਂਕਿ ਇਹ ਕਰਮ ਪਰਾਲਬਧ ਕਰਮ ਬਣ ਚੁਕੇ ਸਨ। ਉਸ ਨੇ ਫੇਰ ਕ੍ਰਿਸ਼ਨ ਮਹਾਰਾਜ ਨੂੰ ਸਵਾਲ ਕੀਤਾ ਕਿ ਮਹਾਰਾਜ! ਮੈਂ ਜਮਾਂਦਰੂ ਹੀ ਨੇਤ੍ਰਹੀਣ ਹਾਂ। ਕ੍ਰਿਪਾ ਕਰਕੇ ਉਹ ਕਰਮ ਵੀ ਦਿਖਾ ਦੇਵੋ ਜਿਨ੍ਹਾਂ ਕਰਕੇ ਮੈਨੂੰ ਨੇਤਰ ਪ੍ਰਾਪਤ ਨਹੀਂ ਹੋਏ। 104ਵਾਂ ਜਨਮ ਕ੍ਰਿਸ਼ਨ ਮਹਾਰਾਜ ਨੇ ਦਿਖਇਆ, ਤਾਂ ਕੀ ਦੇਖਦਾ ਹੈ ਕਿ ਬੱਚਿਆਂ ਨਾਲ ਖੇਲ੍ਹ ਰਿਹਾ ਹੈ। ਬੱਚਿਆਂ ਨੇ ਅੱਕ ਦੇ ਹਰੇ ਟਿੱਡੇ ਫੜੇ ਹੋਏ ਹਨ। ਇਸ ਨੇ ਵੀ ਇਕ ਫੜ ਲਿਆ ਤੇ ਇਕ ਕਿੱਕਰ ਤੋਂ ਪੱਕੀ ਸੂਲ ਤੋੜ ਕੇ ਇਸ ਟਿੱਡੇ ਦੀਆਂ ਦੋਹਾਂ ਅੱਖਾਂ ਵਿਚੋਂ ਸਾਰ-ਪਾਰ ਲੰਘਾ ਦਿਤੀ ਤੇ ਉਸਨੂੰ ਵਗਾਹ ਕੇ ਮਾਰਿਆ। ਉਹ ਤੜਫ-ਤੜਫ ਕੇ ਮਰ ਗਿਆ।

ਤੀਸਰਾ ਪ੍ਰਸ਼ਨ ਉਸਨੇ ਕੀਤਾ ਕਿ ਮਹਾਰਾਜ! ਇਨ੍ਹਾਂ ਕਰਮਾਂ ਦਾ ਫਲ ੧੦੪ਵੇਂ ਤੇ ੧੦੭ਵੇਂ ਜਨਮ ਪਿਛੋਂ ਕਿਉਂ ਮੈਨੂੰ ਮਿਲਿਆ? ਕ੍ਰਿਸ਼ਨ ਮਹਾਰਾਜ ਜੀ ਨੇ ਫੁਰਮਾਇਆ ਕਿ

ਰਾਜਨ! ਕਰਮ ਭੋਗਣ ਦੇ ਵਿਚ ਬਹੁਤ ਸਾਰੇ ਜੀਵ ਸ਼ਾਮਿਲ ਹੋਇਆ ਕਰਦੇ ਹਨ। ਜਦੋਂ ਸਮੇਂ ਦਾ ਮੋੜ ਇਨ੍ਹਾਂ ਸਾਰਿਆਂ ਨੂੰ ਇਕ ਥਾਂ ਇਕੱਠੇ ਕਰ ਦਿੰਦਾ ਹੈ ਤਾਂ ਉਸ ਵੇਲੇ ਭੋਗਵਾਇਆ ਜਾਂਦਾ ਹੈ। ਸੋ ਇਸ ਤਰ੍ਹਾਂ ਦੇ ਨਾਲ ਇਹ ਸੰਚਿਤ ਕਰਮ ਵਾਰੀ ਆਈ ਤੇ ਭੋਗਣੇ ਪੈਂਦੇ ਹਨ।

ਹੁਣ ਤੀਸਰਾ ਜੋ ਕਰਮ ਹੈ ਉਸ ਦਾ ਨਾਮ ਕ੍ਰਿਆਮਾਨ ਕਰਮ ਹੈ। ਅਸੀਂ ਹਰ ਰੋਜ਼ ਕਰਮ ਕਰਦੇ ਹਾਂ ਅਤੇ ਨਾਲ ਕਰਮਾਂ ਦਾ ਅਭਿਮਾਨ ਵੀ ਮਨ ਵਿਚ ਧਾਰਨ ਕਰਦੇ ਹਾਂ ਤਾਂ ਉਹ ਕਰਮ ਅੰਤਸ਼ਕਰਣ ਦੇ ਬਰਤਨ ਵਿਚ ਜਾ ਕੇ ਜਮ੍ਹਾਂ ਹੋ ਜਾਂਦੇ ਹਨ ਅਤੇ ਸੰਚਿਤ ਕਰਮ ਬਣ ਜਾਂਦਾ ਹੈ ਅਤੇ ਸਮਾਂ ਆਉਣ ਤੇ ਪਰਾਲਬਧ ਕਰਮ ਬਣ ਕੇ ਆਪਣਾ ਫਲ ਦਿੰਦਾ ਹੈ। ਪਰਾਲਬਧ ਕਰਮਾਂ ਦੇ ਤਿੰਨ ਫਲ ਹੋਇਆ ਕਰਦੇ ਹਨ - ਜਾਤ, ਉਮਰ ਤੇ ਭੋਗ। ਜਾਤ ਚੌਰਾਸੀ ਵਿਚ ਭੋਗੇ ਜਾਣ ਵਾਲੇ ਸਰੀਰਾਂ ਨੂੰ ਆਖਦੇ ਹਨ। ਪਰਾਲਬਧ ਅਨੁਸਾਰ ਫਲ ਇਹ ਹੁੰਦਾ ਹੈ ਕਿ ਜੀਵ ਨੂੰ ਚੌਰਾਸੀ ਵਿਚੋਂ ਕਿਹੜਾ ਸਰੀਰ ਦੇਣਾ ਹੈ, ਇਸਨੂੰ ਦੇਵਤਾ ਬਣਾਉਣਾ ਹੈ ਜਾਂ ਕੀੜੇ-ਮਕੌੜੇ, ਪਸ਼ੂ ਆਦਿਕ ਜਾਂ ਕਿਸੇ ਨਖਿੱਧ ਜੂਨੀ ਵਿਚ ਭੇਜਣਾ ਹੈ। ਇਸਨੂੰ ਸਮਾਂ, ਆਰਬਲਾ ਪਰਾਲਬਧ ਕਰਮਾਂ ਦੇ ਅਨੁਸਾਰ ਮਿਲਣੀ ਹੈ। ਇਸ ਵਿਚ ਦਿਨ, ਘੜੀ, ਨਿਮਖ ਪੂਰੀ ਤਰ੍ਹਾਂ ਨਾਲ ਗਿਣੇ ਮਿਥੇ ਹੁੰਦੇ ਹਨ।

***ਫਨਿ ਘਾਲੇ ਸਭ ਦਿਵਸ ਸਾਸ***
***ਨਹ ਬਢਨ ਘਟਨ ਤਿਲੁ ਸਾਰ॥***
***ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ***
***ਗਵਾਰ॥ ਪੰਨਾ - 254***

ਤੀਸਰਾ ਭੋਗਾਂ ਦੇ ਵਿਚ ਕਿਹੜੀਆਂ-ਕਿਹੜੀਆਂ ਚੀਜ਼ਾਂ ਇਸਨੂੰ ਪ੍ਰਾਪਤ ਹੋਣੀਆਂ ਹਨ, ਕਿੰਨੇ ਦੁਖ ਤੇ ਸੁਖ ਇਸਨੇ ਭੋਗਣੇ ਹਨ, ਕਿਹੋ ਜਿਹਾ ਤੰਦਰੁਸਤ ਜਾਂ ਬਿਮਾਰ, ਰੂਪ ਜਾਂ ਕਰੂਪ ਵਾਲਾ ਸਰੀਰ ਇਸਨੂੰ ਪ੍ਰਾਪਤ ਹੋਣਾ ਹੈ। ਇਹ ਸਭ ਕੁਝ ਪਰਾਲਬਧ ਦੇ ਮੁਤਾਬਿਕ ਹੁੰਦਾ ਹੈ। ਗੁਰੂ ਮਹਾਰਾਜ ਜੀ ਤਾਂ ਏਥੋਂ ਤਕ ਫੁਰਮਾਨ ਕਰਦੇ ਹਨ ਕਿ ਮੱਥੇ ਵਿਚ ਇਹ ਲੇਖ ਵੀ ਲਿਖੇ ਜਾਂਦੇ ਹਨ ਕਿ ਇਸਨੂੰ ਗੁਰੂ ਦੀ ਪ੍ਰਾਪਤੀ ਹੋਣੀ ਹੈ ਜਾਂ ਨਹੀਂ ਹੋਣੀ। ਉਹ ਵੀ ਕਰਮਾਂ ਦੇ ਅਨੁਸਾਰ ਹੁੰਦਾ ਹੈ। ਫੁਰਮਾਨ ਹੈ -

***ਪੂਰਬ ਕਰਮ ਅੰਕੁਰ ਜਬ ਪ੍ਰਗਟੇ***
***ਭੇਟਿਓ ਪੁਰਖੁ ਰਸਿਕ ਬੈਰਾਗੀ॥***
***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ***
***ਜਨਮ ਜਨਮ ਕੀ ਸੋਈ ਜਾਗੀ॥ ਪੰਨਾ - 204***

***ਜਿਨ ਮਸਤਕਿ ਧੁਰਿ ਹਰਿ ਲਿਖਿਆ***
***ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ॥***
***ਅਗਿਆਨੁ ਅੰਧੇਰਾ ਕਟਿਆ***
***ਗੁਰ ਗਿਆਨੁ ਘਟਿ ਬਲਿਆ॥***
***ਪੰਨਾ - 450***

ਇਨ੍ਹਾਂ ਕਰਮਾਂ ਦਾ ਓਨੀਂ ਦੇਰ ਤਕ ਨਾਸ਼ ਨਹੀਂ ਹੁੰਦਾ ਜਦੋਂ ਤਕ ਜੀਵ ਨੂੰ ਆਤਮ ਗਿਆਨ ਦੀ ਪ੍ਰਾਪਤੀ ਹੋ ਕੇ, ਜੀਵ ਭਾਵ ਪੂਰੀ ਤਰ੍ਹਾਂ ਮਿਟ ਕੇ ਆਤਮਾ ਰੂਪ ਆਪਣੇ ਆਪ ਨੂੰ ਨਹੀਂ ਮੰਨਦਾ। ਜਦੋਂ ਗਿਆਨ ਪ੍ਰਗਟ ਹੋ ਗਿਆ, ਆਤਮਾ ਸਾਖਸ਼ਾਤ ਕਰ ਲਿਆ ਤਾਂ ਜਿੰਨੇ ਵੀ ਕਰੋੜਾਂ, ਅਰਬਾਂ ਸਾਲਾਂ ਦੇ ਕਰਮ ਅੰਤਸ਼ਕਰਣ ਵਿਚ ਸੰਚਿਤ ਰੂਪ ਵਿਚ ਪਏ ਹਨ, ਉਹ ਸਾਰੇ ਦੇ ਸਾਰੇ ਨਾਸ਼ ਹੋ ਜਾਂਦੇ ਹਨ।

***ਗੁਰ ਕਾ ਸਬਦੁ ਕਾਟੈ ਕੋਟਿ ਕਰਮ॥ ਪੰਨਾ - 1195***

ਗਿਆਨ ਹੋਣ ਤੇ ਹੀ ਸੰਚਿਤ ਕਰਮਾਂ ਦਾ ਨਾਸ਼ ਹੁੰਦਾ ਹੈ। ਕ੍ਰਿਆਮਾਨ ਕਰਮ ਅਹੰਭਾਵ ਨਾ ਹੋਣ ਕਰਕੇ ਫਲ ਦੇਣ ਤੋਂ ਅਸਮਰਥ ਰਹਿੰਦੇ ਹਨ ਅਤੇ ਪਰਾਲਬਧ ਕਰਮ ਜੀਵ ਨੂੰ ਗਿਆਨ ਅਵਸਥਾ ਵਿਚ ਵੀ ਭੋਗਣੇ ਪੈਂਦੇ ਹਨ ਪਰ ਸਮਰੱਥ ਗੁਰੂ ਪਾਸ ਇਹ ਰਾਖਵੀਂ ਸ਼ਕਤੀ ਹੈ ਕਿ ਕਿਸੇ ਨੂੰ ਭਾਵੇਂ ਸੁਪਨੇ ਵਿਚ ਭੋਗਵਾ ਦੇਣ, ਸੂਲੀ ਤੋਂ ਸੂਲ ਬਣਾ ਕੇ ਭੋਗਵਾ ਦੇਣ ਪਰ ਕਿਸੇ ਨਾ ਕਿਸੇ ਰੂਪ ਵਿਚ ਫੇਰ ਵੀ ਭੋਗਣੇ ਪੈਂਦੇ ਹਨ। ਸੋ ਜਿੰਨੇ ਕਰਮ ਅੰਤਸ਼ਕਰਣ ਵਿਚ ਪਏ ਹਨ ਉਨ੍ਹਾਂ ਦਾ ਨਾਸ਼ ਇਸ ਤਰ੍ਹਾਂ ਹੁੰਦਾ ਹੈ ਜਿਸ ਤਰ੍ਹਾਂ ਕਿਸੇ ਕਮਰੇ ਵਿਚ ਲੱਖਾਂ ਮਣ ਬੀਜ ਸਾਂਭ ਕੇ ਰੱਖਿਆ ਹੋਇਆ ਹੈ, ਜੇ ਉਸ ਘਰ ਨੂੰ ਅੱਗ ਲਗ ਜਾਵੇ ਤਾਂ ਉਹ ਦਗਧ ਹੋ ਜਾਂਦੇ ਹਨ। ਇਸੇ ਤਰ੍ਹਾਂ ਨਾਲ ਗਿਆਨ ਸ਼ਕਤੀ ਪ੍ਰਚੰਡ ਹੋਇਆਂ, ਸਾਰੇ ਕਰਮ ਦਗਧ ਹੋ ਕੇ ਆਪਣੇ ਫਲ ਦੇਣੋ ਅਸਮਰਥ ਹੋ ਜਾਂਦੇ ਹਨ। ਅੰਤਸ਼ਕਰਣ ਵਿਚ ਚਿਤ, ਗਿਆਨ ਹੋਇਆਂ, ਸਤਿ ਸਰੂਪ ਹੋ ਕੇ ਸ਼ਾਂਤ ਹੋ ਜਾਂਦਾ ਹੈ। ਜਦੋਂ ਆਤਮ ਬੁੱਧੀ ਦਾ ਪ੍ਰਕਾਸ਼ ਹੋ ਜਾਂਦਾ ਹੈ, ਇਸ ਆਤਮ ਵਿਚ ਅਨਾਤਮ ਬੁੱਧੀ ਦਾ ਨਾਸ਼ ਹੋ ਜਾਂਦਾ ਹੈ। ਆਤਮਾ ਸਤਿ ਹੈ ਉਸ ਵਿਚ ਅਸੱਤਿ ਦੀ ਸੋਝੀ ਹੋ ਜਾਂਦੀ ਹੈ, ਭਾਵ ਕਿ ਆਤਮਾ ਹੀ ਆਤਮਾ ਦਿਸਦਾ ਹੈ ਅਤੇ ਅਨਾਤਮਾ (ਨਾਮ ਰੂਪ ਮਾਇਆ) ਦਾ ਨਾਸ਼ ਹੋ ਜਾਂਦਾ ਹੈ। ਸੋ ਸਤਿ ਦੀ ਪ੍ਰਾਪਤੀ ਕਰਕੇ ਕ੍ਰਿਆਮਾਨ ਕਰਮ ਗਿਆਨਵਾਨ ਨੂੰ ਫਲ ਨਹੀਂ ਦਿਆ ਕਰਦੇ। ਸੰਚਿਤ ਕਰਮਾਂ ਦਾ ਸਟੋਰ ਦਗਧ ਹੋ ਗਿਆ, ਪਰਾਲਬਧ ਦੇ ਕਰਮ ਭੋਗ ਲਏ, ਫੇਰ ਕਰਮ ਨਾ ਬਚਣ ਕਰਕੇ ਗਿਆਨੀ ਦੇ, ਜਿਸ ਨੇ ਆਪਣੇ ਆਤਮ ਸਰੂਪ ਵਿਚ ਨਿਵਾਸ ਕਰ ਲਿਆ ਹੈ, ਕੀਤੇ ਕਰਮ ਕ੍ਰਿਆਮਾਨ ਕ੍ਰਮ ਨਹੀਂ ਬਣਿਆ ਕਰਦੇ ਅਤੇ ਕੋਈ ਵੀ ਬੰਧਨ ਉਸ ਲਈ ਪੈਦਾ ਨਹੀਂ ਹੁੰਦਾ। ਕਰਮ ਉਸ ਸਮੇਂ ਤਕ ਹੀ ਫਲ ਦਿੰਦੇ ਹਨ ਜਦੋਂ ਤਕ ਇਹ ਜੀਵ ਆਪਣੇ ਆਪ ਨੂੰ ਦੇਹ ਮੰਨਦਾ ਹੈ। ਦੇਹ ਹੰਗਤਾ ਦਾ ਤਿਆਗੀ, ਕਰਮਾਂ ਦਾ ਬੋਝ ਸੁੱਟ ਦਿੰਦਾ ਹੈ। ਤਨ ਹੰਗਤਾ ਕਰਕੇ ਕ੍ਰੋੜਾਂ ਜਨਮਾਂ ਤਕ ਇਹ ਜੀਵ ਘੁੰਮਦਾ ਰਹਿੰਦਾ ਹੈ। ਗੁਰੂ ਜੀ ਦਾ

ਫੁਰਮਾਨ ਹੈ -

***ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥***
***ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥***

*ਪੰਨਾ - 466*

ਸੋ ਵਿਸਥਾਰ ਨਾਲ ਕਰਮਾਂ ਦੀ ਗਤੀ ਦਾ ਵਰਣਨ ਇਸ ਲਈ ਕੀਤਾ ਗਿਆ ਹੈ ਕਿ ਸਾਨੂੰ ਸਮਝ ਪੈ ਜਾਵੇ ਕਿ ਕਰਮ ਕੀ ਹੁੰਦੇ ਹਨ, ਅਤੇ ਕਿਵੇਂ ਕੰਮ ਕਰਦੇ ਹਨ। ਸੋ ਗੁਰੂ ਮਹਾਰਾਜ ਇਸ ਮਹੀਨੇ ਵਿਚ ਉਪਦੇਸ਼ ਦਿੰਦੇ ਹੋਏ ਸਾਨੂੰ ਸੁਚੇਤ ਕਰਦੇ ਹਨ ਕਿ ਪਿਆਰਿਓ! ਜਦੋਂ ਤੁਸੀਂ ਕਰਮਾਂ ਦਾ ਫਲ ਭੋਗ ਰਹੇ ਹੋਂ ਤਾਂ ਫਿਰ ਦੂਜਿਆਂ ਨੂੰ ਕਿਉਂ ਦੋਸ਼ ਦਿੰਦੇ ਹੋ -

***ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥***

*ਪੰਨਾ - 135*

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥***

*ਪੰਨਾ - 433*

ਗੁਰੂ ਮਹਾਰਾਜ ਜੀ ਸਾਨੂੰ ਸੁਚੇਤ ਕਰਦੇ ਹੋਏ ਵਾਹਿਗੁਰੂ ਜੀ ਦਾ ਅਟੱਲ ਨਿਯਮ, ਜਿਸ ਤੋਂ ਅਸੀਂ ਭੁੱਲੇ ਹੋਏ ਹਾਂ, ਸਾਨੂੰ ਪੂਰੀ ਤਰ੍ਹਾਂ ਨਾਲ ਦੱਸ ਕੇ ਫੁਰਮਾਨ ਕਰਦੇ ਹਨ ਕਿ ਜਿੰਨੇ ਵੀ ਸੰਸਾਰ ਵਿਚ ਰੋਗ ਹਨ, ਉਹ ਸਾਰੇ ਵਾਹਿਗੁਰੂ ਜੀ ਨੂੰ ਪੂਰੀ ਤਰ੍ਹਾਂ ਨਾਲ ਭੁੱਲਣ ਕਰਕੇ ਆਪਣੇ ਆਪ ਹੀ ਆ ਕੇ ਸਰੀਰ ਨੂੰ, ਮਨ ਨੂੰ, ਬੁੱਧੀ ਨੂੰ, ਅੰਤਸ਼ਕਰਣ ਨੂੰ ਘੇਰ ਲਿਆ ਕਰਦੇ ਹਨ। ਜੇ ਅਸੀਂ ਵਿਚਾਰ ਕਰੀਏ ਤਾਂ ਇਹ ਗੱਲ ਸਪਸ਼ਟ ਤੌਰ ਤੇ ਸਾਨੂੰ ਮੰਨਣੀ ਪਵੇਗੀ ਕਿ ਪਹਿਲਾਂ ਮਨ ਬਿਮਾਰ ਹੁੰਦਾ ਹੈ। ਉਸਦੇ ਅਸਰ ਵਜੋਂ ਸਰੀਰ ਵਿਚ ਬਿਮਾਰੀ ਪ੍ਰਵੇਸ਼ ਕਰ ਜਾਇਆ ਕਰਦੀ ਹੈ। ਮਨ ਮਜ਼ਬੂਤ ਰਹੇ, ਅਰੋਗ ਰਹੇ, ਚਿੰਤਾ ਰਹਿਤ ਤੇ ਕ੍ਰੋਧ ਰਹਿਤ ਰਹੇ ਤਾਂ ਦੁਖਾਂ ਨੂੰ ਇਸ ਸਰੀਰ ਵਿਚ ਪ੍ਰਵੇਸ਼ ਕਰਨ ਦਾ ਮੌਕਾ ਹੀ ਨਹੀਂ ਮਿਲਦਾ। ਜੋ ਸਰੀਰਕ ਰੋਗ ਹੋਇਆ ਕਰਦੇ ਹਨ, ਮਨ ਦੀ ਮਜ਼ਬੂਤੀ ਕਰਕੇ ਇਨ੍ਹਾਂ ਦੇ ਵਿਚ ਰੋਗਾਂ ਦੇ ਨਾਲ ਪੂਰੀ ਸ਼ਕਤੀ ਨਾਲ ਜੁੱਧ ਕਰਨ ਦੀ ਅਥਾਹ ਸ਼ਕਤੀ ਹੋਇਆ ਕਰਦੀ ਹੈ। ਸਭ ਨੇ ਆਮ ਦੇਖਿਆ ਹੋਣਾ ਹੈ ਕਿ ਜੇ ਇਕ ਬੰਦੇ ਨੂੰ ਕ੍ਰੋਧ ਆ ਜਾਵੇ ਤਾਂ ਉਸ ਦਾ ਖ਼ੂਨ ਗਰਮ ਹੋ ਜਾਂਦਾ ਹੈ, ਖ਼ੂਨ ਦੀ ਚਾਲ ਬਹੁਤ ਵਧ ਜਾਂਦੀ ਹੈ, ਨਬਜ਼ ਤੇਜ਼ ਚਲਦੀ ਹੈ; ਦਿਲ ਨੂੰ ਦੁਗਣੀ-ਤਿਗਣੀ ਤਾਕਤ ਨਾਲ ਕੰਮ ਕਰਕੇ ਕ੍ਰੋਧ ਨਾਲ ਹੋਏ ਵਿਸਫੋਟ ਨੂੰ ਕਾਬੂ ਕਰਨ ਲਈ ਤਿੰਨ ਚਾਰ ਗੁਣੀ ਸ਼ਕਤੀ ਨਾਲ ਕੰਮ ਕਰਨਾ ਪੈਂਦਾ ਹੈ। ਦਿਲ ਦੀ ਧੜਕਣ, ਪਾਏ ਹੋਏ ਕਪੜਿਆਂ ਦੇ ਵਿਚ ਨਜ਼ਰ ਆਉਂਦੀ ਹੈ, ਲੱਤਾਂ ਕੰਬਦੀਆਂ ਹਨ, ਹੱਥ ਕੰਬਦੇ ਹਨ, ਬੁੱਧੀ ਨੂੰ ਕ੍ਰੋਧ ਦਾ ਧੂੰਆਂ ਪੂਰੀ ਤਰ੍ਹਾਂ ਨਾਲ ਅਛਾਦਨ ਕਰ ਲੈਂਦਾ ਹੈ ਅਤੇ ਉਹ ਆਪਣਾ ਕੰਮ ਕਰਨ ਤੋਂ ਅਸਮਰਥ ਹੋ ਜਾਇਆ ਕਰਦੀ ਹੈ। ਚਿੱਤ ਦੇ ਵਿਚ ਉਥੱਲ-ਪੁਥੱਲ ਪੈਦਾ ਹੋ ਜਾਂਦੀ ਹੈ, ਊਲ-ਜਲੂਲ ਮੂੰਹ ਵਿਚੋਂ ਬਉਰਿਆਂ ਵਾਂਗੂੰ ਬੋਲਦਾ ਹੈ ਅਤੇ ਹਲਕੇ ਹੋਏ ਕੁੱਤੇ ਵਾਂਗੂੰ ਝੱਗ ਸੁਟਦਾ ਹੈ; ਜੇ ਥੋੜ੍ਹਾ ਹੋਰ ਵਧ ਜਾਵੇ, ਉਸ ਦੇ ਹੱਥ ਵਿਚ ਰਾਈਫਲ ਹੋਵੇ ਤਾਂ ਗੋਲੀ ਭਰ ਕੇ ਮਾਰ ਵੀ ਦਿਆ ਕਰਦਾ ਹੈ। ਪਿਛੋਂ ਸਾਰੀ ਜ਼ਿੰਦਗੀ ਉਸਨੂੰ ਇਨ੍ਹਾਂ ਕਰਮਾਂ ਬਦਲੇ ਪਛਤਾਉਣਾ ਪੈਂਦਾ ਹੈ। ਕ੍ਰੋਧ ਨਾਲ ਹੋਏ ਮਾਨਸਿਕ ਵਿਸਫੋਟ ਦਾ ਐਸਾ ਅਸਰ ਹੋਇਆ ਕਰਦਾ ਹੈ ਕਿ ਸਰੀਰ ਦੇ ਕ੍ਰੋੜਾਂ ਸੈਲ ਜਲ ਜਾਂਦੇ ਹਨ, ਕੰਮ ਕਰਨਾ ਛੱਡ ਦਿੰਦੇ ਹਨ, ਭੁੱਖ ਨਹੀਂ ਲਗਦੀ, ਕਿਸੇ ਨਾਲ ਬੋਲਣ ਨੂੰ ਜੀਅ ਨਹੀਂ ਕਰਦਾ, ਖਾਧਾ ਹੋਇਆ ਖਾਣਾ ਹਜ਼ਮ ਨਹੀਂ ਹੁੰਦਾ, ਸਿਰ ਦੁਖਣ ਲਗ ਜਾਂਦਾ ਹੈ। ਸੋ ਇਸ ਤਰ੍ਹਾਂ ਕ੍ਰੋਧ ਇਕ ਖਿਆਲ ਹੀ ਤਾਂ ਹੈ। ਇਸ ਖਿਆਲ ਨੇ ਸਰੀਰ ਉਤੇ ਕਿੰਨਾ ਅਸਰ ਕੀਤਾ। ਇਸੇ ਤਰ੍ਹਾਂ ਨਾਲ ਆਦਮੀ ਦੇ ਮਨ ਵਿਚ ਚਿੰਤਾ ਪੈਦਾ ਹੋ ਜਾਂਦੀ ਹੈ, ਉਸ ਦੀ ਭੁੱਖ, ਤ੍ਰੇਹ ਪੂਰੀ ਤਰ੍ਹਾਂ ਨਾਲ ਮਿਟ ਜਾਂਦੀ ਹੈ। ਸਾਰੇ ਸਰੀਰ ਦੀ ਕਿਰਿਆ ਉਲਟ-ਪੁਲਟ ਹੋ ਜਾਂਦੀ ਹੈ, ਠੰਢੇ ਸਾਹ ਆਉਂਦੇ ਹਨ, ਹਉਕੇ ਆਉਂਦੇ ਹਨ, ਦੁਨੀਆਂ ਵਿਚ ਕਿਸੇ ਨਾਲ ਬੋਲਣ ਨੂੰ ਜੀਅ ਨਹੀਂ ਕਰਦਾ, ਖੁਸ਼ੀਆਂ ਦੇ ਸਮਾਗਮ ਉਸ ਲਈ ਬੇ-ਮਾਇਨੇ ਹਨ। ਕ੍ਰੋੜਾਂ ਰੁਪਇਆ ਖਰਚ ਕੇ ਸ਼ੁਧ ਮਾਰਬਲ ਦਾ ਘਰ ਪੂਰੀ ਤਰ੍ਹਾਂ ਨਾਲ ਸਜਾਇਆ ਹੋਇਆ, ਚਿੰਤਾਵਾਨ ਪ੍ਰੇਮੀ ਦੇ ਵਾਸਤੇ ਕੋਈ ਖਿੱਚ ਦਾ ਕਾਰਨ ਨਹੀਂ ਬਣਦਾ। ਦੁਨੀਆਂ ਵਲੋਂ ਅਚੇਤ ਹੋ ਜਾਂਦਾ ਹੈ, ਇਕ ਧੁਨ ਲਗ ਜਾਂਦੀ ਹੈ ਉਸ ਵਿਚ ਹੀ ਡੁੱਬਿਆ ਰਹਿੰਦਾ ਹੈ ਅਤੇ ਸਰੀਰ ਦੇ ਸਾਰੇ ਸੈਲ, nervous system ਬਹੁਤ ਹੀ ਬੋਝਲ ਹੋ ਕੇ ਆਪਣੀ ਕਿਰਿਆ ਨਿਭਾਉਂਦੇ ਹਨ। ਖਾਧੇ ਹੋਏ ਅਹਾਰ ਦੇ ਅੰਸ ਆਪਣੀ-ਆਪਣੀ ਥਾਂ ਜਿਗਰ ਤੋਂ ਭੇਜੇ ਨਹੀਂ ਜਾਂਦੇ, ਕਬਜ਼ ਹੋ ਜਾਂਦੀ ਹੈ ਜਾਂ ਫਿਰ loose motions ਲਗ ਜਾਂਦੇ ਹਨ, ਨੀਂਦ ਬਿਲਕੁਲ ਖਤਮ ਹੋ ਜਾਂਦੀ ਹੈ, ਨੀਂਦ ਦੀਆਂ ਗੋਲੀਆਂ ਖਾ ਕੇ ਕੁਝ ਸੌਣ ਦਾ ਜਤਨ ਕਰਦਾ ਹੈ ਪਰ ਫੇਰ ਵੀ ਸੌਂ ਨਹੀਂ ਹੁੰਦਾ, ਸੁਪਨੇ ਡਰਾਵਣੇ ਆਉਂਦੇ ਹਨ, ਪਰੇਸ਼ਾਨੀ ਵਾਲੇ ਆਉਂਦੇ ਹਨ; ਉਹ ਸੁਤਿਆਂ ਪਿਆਂ ਵੀ ਸਰੀਰ ਦੇ ਉਤੇ ਅਸਰ ਕਰਦੇ ਹਨ। ਸੋ ਇਸ ਤਰ੍ਹਾਂ ਨਾਲ ਆਦਮੀ ਉਪਰ ਖਿਆਲ ਦਾ ਅਸਰ ਹੋਇਆ ਕਰਦਾ ਹੈ। ਕਾਮੁਕ ਬਿਰਤੀ ਵਾਲੇ ਦੇ ਸਰੀਰਕ ਸੈਲ ਹਰ ਵਕਤ ਜਲਦੇ ਰਹਿੰਦੇ ਹਨ। ਵੀਰਯ ਇਸ ਸਰੀਰ ਵਿਚ ਸਭ ਤੋਂ ਸਰਵਉਚ (supreme) ਸ਼ਕਤੀ ਹੈ। ਉਹ ਖੁਰਾਕ ਦੇ ਤੱਤਾਂ ਨੂੰ compress ਕਰਕੇ ਇਕ ਬੂੰਦ ਵਿਚ ਜਮ੍ਹਾਂ ਹੋ ਜਾਂਦਾ ਹੈ। ਕਾਮੁਕ ਪੁਰਸ਼ ਅਗਿਆਨ ਵਸ ਹੋਇਆ ਹੋਇਆ ਇਸ ਸ਼ਕਤੀ ਨੂੰ ਵਾਸ਼ਨਾ ਦੇ ਅਧੀਨ ਐਨੀ ਨਿਰਬਲ ਕਰ ਦਿੰਦਾ ਹੈ ਕਿ ਸਰੀਰ ਵਿਚ ਅਨੇਕਾਂ ਰੋਗ

ਆਪਣੇ ਪੱਕੇ ਘਰ ਬਣਾ ਲੈਂਦੇ ਹਨ ਅਤੇ ਗੁਰੂ ਮਹਾਰਾਜ ਜੀ ਦੇ ਫੁਰਮਾਨ ਦੇ ਮੁਤਾਬਿਕ ਸਰੀਰ ਨੂੰ ਗਾਲਣਾ ਸ਼ੁਰੂ ਕਰ ਦਿੰਦੇ ਹਨ। ਜਿਵੇਂ ਸੁਹਾਗਾ ਪਾ ਕੇ ਸੋਨਾ ਢਲਦਾ ਹੈ, ਇਵੇਂ ਜਿਵੇਂ ਕਾਮ ਤੇ ਕ੍ਰੋਧ ਸਰੀਰ ਨੂੰ ਗਾਲਦੇ ਹਨ। ਫੁਰਮਾਨ ਹੈ –

*ਕਾਮੁ ਕ੍ਰੋਧੁ ਕਾਇਆ ਕਉ ਗਾਲੈ॥*
*ਜਿਉ ਕੰਚਨ ਸੋਹਾਗਾ ਢਾਲੈ॥ ਪੰਨਾ - 932*

ਇਸੇ ਤਰ੍ਹਾਂ ਨਾਲ ਡਰ ਆਦਮੀ ਦੇ ਖ਼ੂਨ ਨੂੰ ਪਾਣੀ ਬਣਾ ਦਿੰਦਾ ਹੈ। ਸਾਰੀ ਅਕਲ, ਹੋਸ਼ ਗੁੰਮ ਕਰ ਦਿੰਦਾ ਹੈ। ਡਰ ਵਿਚ ਆਦਮੀ ਨਾ ਕੁਝ ਖਾ ਸਕਦਾ ਹੈ ਅਤੇ ਨਾ ਹੀ ਉਸ ਦੇ ਸਰੀਰ ਨੂੰ ਕੋਈ ਸ਼ਕਤੀਸ਼ਾਲੀ ਅੰਸ਼ ਖਾਣ ਪੀਣ ਵਿਚੋਂ ਪ੍ਰਾਪਤ ਹੁੰਦੇ ਹਨ। ਡਰ ਨਾਲ ਆਦਮੀ ਕੇਵਲ ਕੰਬਦਾ ਹੀ ਨਹੀਂ ਸਗੋਂ ਉਸਦੇ ਸਾਰੇ system ਸਰੀਰ ਵਿਚ ਭਿਆਨਕ ਅਸਰ ਪੈਦਾ ਹੋ ਜਾਂਦਾ ਹੈ। ਡਰ ਦੇ ਮਾਰੇ ਪਿਸ਼ਾਬ ਨਿਕਲ ਜਾਂਦਾ ਹੈ, ਵਿਸ਼ਟਾ ਆਪਣੇ ਆਪ ਕਪੜਿਆਂ ਵਿਚ ਹੀ ਨਿਕਲ ਜਾਂਦਾ ਹੈ, ਬੋਲ ਕੰਬਦਾ ਹੈ, ਅਕਲ ਕੋਈ ਕੰਮ ਨਹੀਂ ਕਰਦੀ। ਸੋ ਸਰੀਰ ਉਤੇ ਇਸ ਦਾ ਪ੍ਰਬਲ ਅਸਰ ਪੈਂਦਾ ਹੈ ਜੋ ਬਹੁਤ ਸਮੇਂ ਤਕ ਸਤੁੰਲਨ ਵਿਚ ਨਹੀਂ ਆਉਂਦਾ। ਜ਼ਬਰਦਸਤ ਝਟਕਾ ਲਗ ਜਾਂਦਾ ਹੈ। ਇਸੇ ਤਰ੍ਹਾਂ ਨਾਲ ਆਸ਼ਾਵਾਂ ਅਤੇ ਅੰਦੇਸ਼ੇ ਸਰੀਰ ਉਤੇ ਅਸਰ ਕਰਦੇ ਰਹਿੰਦੇ ਹਨ। ਪੰਜਾਂ ਚੋਰਾਂ ਦਾ ਹੱਲਾ ਐਨਾ ਜ਼ੋਰਦਾਰ ਹੁੰਦਾ ਹੈ ਕਿ ਉਸ ਦੇ ਸੰਤੁਲਨ ਨੂੰ ਤਹੱਸ-ਨਹੱਸ ਕਰ ਦਿੰਦਾ ਹੈ। ਪੂਰੀ ਤਰ੍ਹਾਂ ਨਾਲ ਬੇ-ਮਰਿਆਦਗੀ ਵਿਚ ਧੱਕਾ ਦੇ ਦਿੰਦਾ ਹੈ। ਜ਼ੁਬਾਨ ਦੇ ਨਾਲ ਕਿਸੇ ਦੀ ਨਿੰਦਿਆ ਕਰਨੀ, ਬੁਰਾ ਭਲਾ ਕਹਿਣਾ, ਦੋਸ਼ ਕੱਢਣੇ, ਇਹ ਮਾਨਸਿਕ ਬਿਮਾਰੀ ਹੋਇਆ ਕਰਦੀ ਹੈ ਜਿਸ ਦਾ ਜਨਮ ਈਰਖਾ ਤੋਂ ਹੋਇਆ ਕਰਦਾ ਹੈ। ਈਰਖਾਲੂ ਪੁਰਸ਼ ਦੇ ਮੱਥੇ ਉਤੇ ਤਿਊੜੀਆਂ ਪੈ ਜਾਂਦੀਆਂ ਹਨ, ਚੇਹਰਾ ਡਰਾਉਣਾ ਹੋ ਜਾਂਦਾ ਹੈ, ਨੇਤਰਾਂ ਦੀ ਮਿਠਾਸ ਖਤਮ ਹੋ ਕੇ ਉਸ ਵਿਚ ਕਰੂਰਤਾ ਆ ਜਾਂਦੀ ਹੈ ਉਸਦੇ ਬੋਲਾਂ ਦੀ ਮਿਠਾਸ ਪੂਰੀ ਤਰ੍ਹਾਂ ਨਾਲ ਖਤਮ ਹੋ ਜਾਂਦੀ ਹੈ ਅਤੇ ਫਿੱਕੇ ਬੋਲ ਉਸ ਦੇ ਮੂੰਹ ਵਿਚੋਂ ਆਪ ਮੁਹਾਰੇ ਨਿਕਲਦੇ ਹਨ। ਇਸ ਰੋਗ ਦੀ ਭੜਾਸ ਕੱਢਣ ਲਈ ਉਹ ਦੂਸਰਿਆਂ ਵਿਚ ਦੋਸ਼ ਅਰੋਪਣ ਕਰਦਾ ਹੈ ਅਤੇ ਨਿੰਦਾ ਕਰਕੇ ਦੂਸਰਿਆਂ ਦੇ ਮਨਾਂ ਵਿਚ ਅਕਾਰਨ ਹੀ ਐਸੀਆਂ ਚੀਜ਼ਾਂ ਪਾਉਣ ਦਾ ਜਤਨ ਕਰਦਾ ਹੈ ਜਿਸ ਨਾਲ ਉਨ੍ਹਾਂ ਦੇ ਮਾਨਸਿਕ ਸੰਤੁਲਨ ਨੂੰ ਹਾਨੀ ਪਹੁੰਚ ਸਕੇ। ਸੋ ਇਹ ਸਭ ਕੁਝ ਕਿਉਂ ਹੋਇਆ? ਇਹ ਵਿਚਾਰ ਅਸਾਨੂੰ ਅਵਸ਼ ਕਰਨੀ ਪੈਂਦੀ ਹੈ। ਮਨੋ ਵਿਗਿਆਨੀ ਇਸ ਦੇ ਬਹੁਤ ਕਾਰਨ ਦਸਦੇ ਹਨ ਅਤੇ ਇਲਾਜ ਦੱਸਣ ਦੀ ਵੀ ਕੋਸ਼ਿਸ਼ ਕਰਦੇ ਹਨ ਪ੍ਰੰਤੂ ਗੁਰੂ ਮਹਾਰਾਜ ਜੀ ਗੁਰਬਾਣੀ ਰਾਹੀਂ ਫੁਰਮਾਨ ਕਰਦੇ ਹਨ-

*ਮਾਇਆ ਮੋਹੁ ਮੇਰੈ ਪ੍ਰਭਿ ਕੀਨਾ ਆਪੇ ਭਰਮਿ ਭੁਲਾਏ॥*
*ਮਨਮੁਖਿ ਕਰਮ ਕਰਹਿ ਨਹੀ ਬੂਝਹਿ ਬਿਰਥਾ ਜਨਮੁ ਗਵਾਏ॥*
*ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥ ਪੰਨਾ - 67*

ਗੁਰਬਾਣੀ ਦੇ ਪ੍ਰਕਾਸ਼ ਵਿਚ ਜਦੋਂ ਅਸੀਂ ਵਿਚਾਰ ਕਰਦੇ ਹਾਂ ਤਾਂ ਗੁਰੂ ਮਹਾਰਾਜ ਜੀ ਦਾ ਫੁਰਮਾਨ ਸਪਸ਼ਟ ਦਸਦਾ ਹੈ-

*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥ ਪੰਨਾ - 135*

ਜਦੋਂ ਅਸੀਂ ਇਸ ਦੀ ਗਹਿਰੀ ਵਿਚਾਰ ਕਰਦੇ ਹਾਂ ਤਾਂ ਸਾਡੇ ਅੰਦਰ ਕੁਝ ਪ੍ਰਕਾਸ਼ ਪੈਂਦਾ ਹੈ ਜਿਸ ਤੋਂ ਕੁਝ ਅਨੁਭਵ ਖੁਲ੍ਹਦਾ ਹੈ। ਵਾਹਿਗੁਰੂ ਜੀ ਸਤਿ, ਚਿਤ, ਅਨੰਦ ਅਤੇ ਨਿਰੇ ਹੀ ਪਿਆਰ ਦਾ ਸਰੂਪ ਹਨ ਅਤੇ ਅਮਿਤੋਜ (ਨਾ ਮਿਣੀ, ਨਾ ਤੋਲੀ ਜਾਣ ਵਾਲੀ ਸ਼ਕਤੀ) ਦੇ ਮਾਲਕ ਹਨ। ਜਦੋਂ ਇਹ ਜੀਵ ਪ੍ਰਭੂ ਵਲ ਨੂੰ ਰੁਖ ਕਰਦਾ ਹੈ ਤਾਂ ਉਸ ਪ੍ਰਭੂ ਵਿਚੋਂ ਰਸ ਅਤੇ ਪਿਆਰ ਦਿੰਦੀ ਧਾਰ ਇਸ ਦੇ ਅੰਤਸ਼ਕਰਣ ਵਿਚ ਪੈਣੀ ਸ਼ੁਰੂ ਹੋ ਜਾਇਆ ਕਰਦੀ ਹੈ ਜਿਸ ਕਰਕੇ ਇਸ ਦੀ ਸੋਚਣ ਸ਼ਕਤੀ, ਸਹਿਨ ਸ਼ਕਤੀ ਐਨੀ ਮਜ਼ਬੂਤ ਹੋ ਜਾਇਆ ਕਰਦੀ ਹੈ ਕਿ ਕੋਈ ਵੀ ਡਰ, ਕੋਈ ਵੀ ਚਿੰਤਾ, ਆਸਾ ਅੰਦੇਸਾ, ਪੰਜ ਚੋਰ – ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ; ਪੰਜੇ ਵਿਸ਼ੇ – ਸ਼ਬਦ, ਸਪਰਸ਼, ਰੂਪ, ਰਸ, ਗੰਧ; ਚਾਰ ਅੰਦਰਲੀਆਂ ਅਗਨੀਆਂ – ਹੰਸ, ਹੇਤ, ਕੋਪ, ਲੋਭ ਆਦਿ ਸਾਰੇ ਸੰਤੁਲਨ ਵਿਚ ਬੱਝ ਜਾਂਦੇ ਹਨ ਅਤੇ ਨਾਮ ਦੇ ਜਾਪ ਕਰਨ ਨਾਲ ਇਸ ਜੀਵ ਦੇ ਅੰਦਰ ਅਥਾਹ ਸ਼ਕਤੀ ਪੈਦਾ ਹੋ ਜਾਂਦੀ ਹੈ, ਭਰੋਸੇ ਦਾ ਅਮੁੱਕ ਭੰਡਾਰ ਇਸ ਦੇ ਅੰਤਸ਼ਕਰਣ ਵਿਚ ਸਮਾਅ ਜਾਂਦਾ ਹੈ ਜਿਸ ਕਰਕੇ ਸਰੀਰ ਦੇ ਸਾਰੇ ਸੈਲ ਜੋ ਅਜਕੱਲ ਦੇ ਵਿਗਿਆਨਕਾਰੀਆਂ ਵਲੋਂ 14 ਖਰਬ, 15 ਅਰਬ ਦੱਸੇ ਜਾਂਦੇ ਹਨ, ਸਾਰੇ ਇਕ ਨਿਯਮ ਵਿਚ ਉਮਾਹ ਭਰੀ ਸੋਚਣੀ ਵਿਚ ਅਨੰਦ ਦੀਆਂ ਉਠਦੀਆਂ ਲਹਿਰਾਂ ਨੂੰ ਅਨੁਭਵ ਕਰਦੇ ਹੋਏ ਬੱਝ ਜਾਂਦੇ ਹਨ ਕਿਉਂਕਿ ਵਾਹਿਗੁਰੂ ਜੀ ਅਮਿੱਤ ਸ਼ਕਤੀ ਹਨ। ਸੋ ਉਨ੍ਹਾਂ ਵਿਚੋਂ ਸਰੀਰ ਦੇ ਸਹਿਨ-ਯੋਗ ਐਨਰਜੀ, ਉਨ੍ਹਾਂ ਨਾਲ ਪਿਆਰ ਵਿਚ ਜੁੜਿਆਂ, ਸਹਿਜ ਨਾਲ ਹੀ ਸਾਡੇ ਸਰੀਰ ਵਿਚ ਸਿੰਜਰਦੀ ਰਹਿੰਦੀ ਹੈ। ਜਿੰਨੇ ਵੀ ਸਰੀਰਕ ਸੈਲ ਫਿਊਜ਼ ਹੋ ਚੁੱਕੇ ਹੁੰਦੇ ਹਨ ਉਹ ਮੁੜ ਕੇ ਚੇਤਨਤਾ ਦੇ ਵੇਗ ਨਾਲ ਰਲ ਕੇ ਪੂਰੀ ਤਰ੍ਹਾਂ ਨਾਲ ਟਹਿਕ ਜਾਂਦੇ ਹਨ। ਵੱਡੇ ਤੋਂ ਵੱਡਾ, ਹੋਇਆ ਹੋਇਆ ਰੋਗ ਮਿਟ ਜਾਇਆ ਕਰਦਾ ਹੈ। ਗੁਰੂ ਮਹਾਰਾਜ ਜੀ ਇਸ ਨੂੰ ਸੰਖੇਪ ਤੌਰ ਤੇ ਦਸਦੇ ਹਨ ਕਿ ਜੋ ਪ੍ਰੇਮੀ ਨਾਮ ਦੀ ਦਾਰੂ ਵਰਤ ਲਵੇਗਾ ਉਸਨੂੰ ਕਦੇ ਸੁਪਨੇ ਵਿਚ ਵੀ ਰੋਗ ਦਾ ਪ੍ਰਭਾਵ ਨਹੀਂ ਪਵੇਗਾ। ਫੁਰਮਾਨ ਹੈ –

*ਹਰਿ ਅਉਖਧੁ ਸਭ ਘਟ ਹੈ ਭਾਈ॥*
*ਗੁਰ ਪੂਰੇ ਬਿਨੁ ਬਿਧਿ ਨ ਬਨਾਈ॥*

*ਗੁਰਿ ਪੂਰੈ ਸੰਜਮੁ ਕਰਿ ਦੀਆ॥*
*ਨਾਨਕ ਤਉ ਫਿਰਿ ਦੂਖ ਨ ਥੀਆ॥*
*ਪੰਨਾ - 259*

ਸੋ ਇਹ ਅਉਖਧ ਨਾਮ ਹੈ, ਨਾਮ ਆਦਮੀ ਦੇ ਕਣ-ਕਣ ਵਿਚ ਸਮਾਇਆ ਹੋਇਆ ਹੈ। ਜਿਸ ਥਾਂ ਨਾਮ ਦਾ ਅਨੁਭਵ ਇਸ ਸਰੀਰ ਵਿਚ ਹੁੰਦਾ ਹੈ ਉਸਨੂੰ ਮਹਾਰਾਜ ਜੀ ਸੁੰਨ ਮੰਡਲ ਆਖ ਕੇ ਸੰਬੋਧਨ ਕਰਦੇ ਹਨ। ਜਿਥੇ ਕੋਈ ਫੁਰਨਾ ਨਹੀਂ ਹੈ, ਜਿਥੇ ਕੋਈ ਕਲਪਨਾ ਨਹੀਂ, ਕੋਈ ਭਰਮ ਭੁਲੇਖਾ ਨਹੀਂ ਹੈ, ਉਸ ਥਾਂ ਨਾਮ ਦਾ ਅਨੁਭਵ ਹੋਇਆ ਕਰਦਾ ਹੈ। ਫੁਰਮਾਨ ਹੈ -

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ॥*
*ਸੁੰਨ ਸਮਾਧਿ ਅਨਹਤ ਤਹ ਨਾਦ॥*
*ਕਹਨੁ ਨ ਜਾਈ ਅਚਰਜ ਬਿਸਮਾਦ॥*
*ਪੰਨਾ - 293*

ਸੋ ਜਦੋਂ ਪ੍ਰਮੇਸ਼ਰ ਦੀ ਯਾਦ ਅੰਤਸ਼ਕਰਣ ਵਿਚ ਟਿਕ ਜਾਵੇ ਤਾਂ ਆਦਮੀ ਦੇ ਕੁਲ ਰੋਗ ਬਿਨਾਂ ਦਵਾਈ ਖਾਧਿਆਂ ਆਪਣੇ ਆਪ ਹੀ ਦੂਰ ਹੋ ਜਾਇਆ ਕਰਦੇ ਹਨ। ਇਥੋਂ ਤਕ ਵੀ ਪ੍ਰਤੱਖ ਤਜਰਬਾ ਕੀਤਾ ਹੈ ਕਿ ਜਿਸਦੇ ਅੰਦਰ ਨਾਮ ਦੀ ਰੌ ਪੂਰੀ ਸ਼ਕਤੀ ਨਾਲ ਰੁਮਕ ਰਹੀ ਹੈ, ਉਸ ਵਲੋਂ ਸਿਰ ਤੇ ਹੱਥ ਰੱਖਿਆਂ ਜਾਂ ਮੁਖ ਤੋਂ ਸ਼ੁਭ ਵਾਕ ਕੀਤਿਆਂ ਜਾਂ ਉਸ ਦੀ ਚਰਨ ਧੂੜ ਵਰਤਿਆਂ ਭਿਅੰਕਰ ਰੋਗਾਂ ਦਾ ਖਾਤਮਾ ਹੋ ਜਾਇਆ ਕਰਦਾ ਹੈ। ਇਹ ਸਾਰੇ ਬਚਨ ਨਿਰਾਰਥਕ ਨਹੀਂ ਹਨ। ਇਹ ਪਰਖ ਕੇ, ਦੇਖ ਕੇ, ਤਜਰਬਾ ਕਰਕੇ ਲਿਖੇ ਜਾ ਰਹੇ ਹਨ। ਸੈਂਕੜੇ ਪ੍ਰੇਮੀ ਜਿਨ੍ਹਾਂ ਨੂੰ ਡਾਕਟਰਾਂ ਨੇ ਇਹ ਕਹਿ ਕੇ ਹਸਪਤਾਲਾਂ 'ਚੋਂ ਖਾਰਜ ਕਰ ਦਿਤਾ ਸੀ ਕਿ ਤੁਹਾਡਾ ਰੋਗ ਅਸਾਧ ਹੈ, ਇਸ ਦਾ ਕੋਈ ਇਲਾਜ ਨਹੀਂ, ਉਨ੍ਹਾਂ ਨੇ ਵੀ ਜਦੋਂ 'ਨਾਮ' ਦੀ ਦਵਾਈ ਪੂਰੀ ਵਿਧੀ ਨਾਲ ਤਨ ਮਨ 'ਚ ਵਰਤੀ ਤਾਂ ਉਨ੍ਹਾਂ ਦੇ ਭਿਅੰਕਰ ਰੋਗ, ਬਿਨਾਂ ਜਾਤ-ਪਾਤ ਦਾ ਖਿਆਲ ਕੀਤਿਆਂ ਦੂਰ ਹੋ ਗਏ। ਸੋ ਇਸ ਕਰਕੇ ਗੁਰੂ ਮਹਾਰਾਜ ਜੀ ਜਿਸ ਅਟੱਲ ਨਿਯਮ ਵਲ ਸਾਡਾ ਧਿਆਨ ਦਿਵਾਉਂਦੇ ਹਨ, ਉਹ ਹੈ -

*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥*

*ਪੰਨਾ - 135*

ਇਸ ਤੋਂ ਅੱਗੇ ਗੁਰੂ ਮਹਾਰਾਜ ਜੀ ਇਕ ਹੋਰ ਅਟੱਲ ਨਿਯਮ ਵਲ ਧਿਆਨ ਦਿਵਾਉਂਦਿਆਂ ਫੁਰਮਾਨ ਕਰਦੇ ਹਨ ਕਿ ਵਾਹਿਗੁਰੂ ਜੀ ਤੋਂ ਬੇਮੁਖ ਹੋ ਕੇ ਜੀਵਨ ਗੁਜ਼ਾਰਨ ਨਾਲ ਜੰਮਣ ਤੇ ਮਰਨ ਵਿਚ ਪੈਂਦਾ ਹੋਇਆ ਆਦਮੀ ਸਦਾ ਹੀ ਵਿਜੋਗ ਦੀ ਅਵਸਥਾ ਨਾਲ ਪੀੜਤ ਰਹਿੰਦਾ ਹੈ। ਮਾਇਆ ਦੇ ਭੋਗ ਕੋਈ ਰਸ ਨਹੀਂ ਦਿੰਦੇ ਸਗੋਂ ਗੁਰੂ ਮਹਾਰਾਜ ਤਾਂ ਐਸਾ ਫੁਰਮਾਨ ਕਰਦੇ, ਮਾਇਆ ਬਾਰੇ ਦਸਦੇ ਹਨ ਕਿ -

*ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥*
*ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥*
*ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥*
*ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥*
*ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥*
*ਪੰਨਾ - 707*

ਸੋ ਪ੍ਰਮੇਸ਼ਰ ਤੋਂ ਭੁੱਲੇ ਹੋਏ, ਮਹਾਂ ਦੁਖੀ ਹੋਏ ਜੀਵ ਦੀ ਕੋਈ ਵਿਚੋਲਗੀ ਨਹੀਂ ਕਰ ਸਕਦਾ ਕਿਉਂਕਿ ਅਟੱਲ ਨਿਯਮਾਂ ਅਨੁਸਾਰ ਉਸਨੇ ਆਪਣੇ ਕੀਤੇ ਕਰਮਾਂ ਦਾ ਦੁਖ ਜ਼ਰੂਰ ਭੋਗਣਾ ਹੈ ਪਰ ਆਪ ਜੀਵ ਨੂੰ ਨਿਰਾਸ਼ਾਵਾਦ ਵਿਚ ਡੁੱਬਣ ਤੋਂ ਬਚਾਉਣ ਵਾਸਤੇ ਫੁਰਮਾਨ ਕਰਦੇ ਹਨ ਕਿ ਜੇ ਭਾਗ ਬਣ ਜਾਣ ਅਤੇ ਇਹ ਜੀਵ ਪ੍ਰਮੇਸ਼ਰ ਉਤੇ ਇਮਾਨ ਲੈ ਆਵੇ, ਉਸ ਦੀ ਯਾਦ ਵਿਚ ਲਗ ਜਾਵੇ ਅਤੇ ਤੱਤ ਬੇਤੇ ਮਹਾਂਪੁਰਸ਼ਾਂ ਦੀ ਸੰਗਤ ਕਰਕੇ ਉਸ ਨੂੰ ਆਪਣੇ ਅੰਦਰੋਂ ਹੀ ਪ੍ਰਭੂ ਦਾ ਗਿਆਨ ਹੋ ਜਾਵੇ ਅਤੇ ਜੀਵ ਭਾਵ, ਆਤਮ ਭਾਵ ਵਿਚ ਬਦਲ ਜਾਵੇ ਤਾਂ ਸਾਰੇ ਵਿਜੋਗ ਖਤਮ ਹੋ ਜਾਇਆ ਕਰਦੇ ਹਨ। ਅੰਤ ਗੁਰੂ ਮਹਾਰਾਜ ਜੀ ਅਸਾਨੂੰ ਬੇਨਤੀ ਕਰਨ ਦੀ ਜਾਚ ਦਸਦਿਆਂ ਫੁਰਮਾਨ ਕਰਦੇ ਹਨ ਕਿ ਹੇ ਪ੍ਰਭੂ! ਅਸਾਡੇ ਬੰਧਨਾਂ ਨੂੰ ਕੱਟ ਦੇ, ਸਾਡੇ ਔਗੁਣਾਂ ਨੂੰ ਨਾ ਚਿਤਾਰ, ਮੇਲ ਦੇ ਆਪਣਾ ਕੋਈ ਪਿਆਰਾ, ਉਸ ਦੀ ਸੰਗਤ ਵਿਚ ਮੈਂ ਤੇਰੇ ਗੁਣ ਗਾਵਾਂ, ਤੇਰਾ ਬਣ ਕੇ ਚਲਾਂ ਤਾਂ ਜੋ ਸਾਰੀਆਂ ਸੋਚਾਂ, ਸਾਰੇ ਦੁਖਾਂ ਦਾ ਖਾਤਮਾ ਹੋ ਜਾਵੇ। ਕ੍ਰਮਵਾਰ ਗੁਰਬਾਣੀ ਵਿਚ ਇਸ ਤਰ੍ਹਾਂ ਫੁਰਮਾਨ ਹੈ-

*ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥*
*ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥*
*ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ॥*
*ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ॥*
*ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ॥*
*ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ॥*
*ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ॥*
*ਪੰਨਾ - 135*

ਸੋ ਇਸ ਉਤਮ ਉਪਦੇਸ਼ ਨੂੰ ਕਤਕ ਦੇ ਮਹੀਨੇ ਰਾਹੀਂ ਗੁਰੂ ਮਹਾਰਾਜ ਜੀ ਨੇ ਪ੍ਰਗਟ ਕਰਕੇ ਅਟੱਲ ਨਿਯਮਾਂ ਵਲ ਸਾਡਾ ਧਿਆਨ ਦਿਵਾਇਆ ਹੈ, ਅਸੀਂ ਇਨ੍ਹਾਂ ਨਿਯਮਾਂ ਨੂੰ

(ਬਾਕੀ ਪੰਨਾ 16 ਤੇ)

# ਸੰਪਾਦਕੀ

***ਡਾ. ਜਗਜੀਤ ਸਿੰਘ***

ਪੂਰਾ ਇਕ ਵਰ੍ਹਾ ਹੋ ਚਲਿਆ ਹੈ – ਮਹਾਂਪੁਰਸ਼ਾਂ ਦੇ ਪ੍ਰਤੱਖ ਸਰੂਪ ਦੇ ਦਰਸ਼ ਕੀਤਿਆਂ। ਆਪ ਨੇ 31 ਅਕਤੂਬਰ 2001 ਨੂੰ ਸਰੀਰਕ ਚੋਲਾ ਬਦਲਿਆ ਤੇ ਬ੍ਰਹਮਲੀਨ ਹੋ ਗਏ। ਗੁਰੂ ਪਿਆਰੇ ਨਾਮ ਭਜਨ ਰਾਹੀਂ ਐਸੀ ਅਵਸਥਾ ਤੇ ਪੁਜ ਜਾਂਦੇ ਹਨ ਜਿਥੇ ਕਾਲ ਨਹੀਂ ਵਿਆਪਦਾ। ਉਹ ਜਨਮ ਮਰਣ ਤੋਂ ਰਹਿਤ ਹੋ ਜਾਂਦੇ ਹਨ। ਫੇਰ ਉਹ ਮਰਜ਼ੀ ਨਾਲ ਸੰਸਾਰ ਵਿਚ ਆਉਂਦੇ ਜਾਂਦੇ ਹਨ। ਉਹ ਹੁਕਮੀ ਬੰਦੇ ਹੁੰਦੇ ਹਨ, ਇਸ ਲਈ ਜਿਵੇਂ ਜਿਵੇਂ ਪਰਮਾਤਮਾ ਉਨ੍ਹਾਂ ਦੀ ਸੇਵਾ ਲਾਉਂਦੇ ਹਨ, ਤਿਵੇਂ ਤਿਵੇਂ ਹੀ ਉਹ ਕਿਰਿਆਸ਼ੀਲ ਹੁੰਦੇ ਹਨ। ਇਸ ਸੰਸਾਰ ਵਿਚ ਵਿਚਰਦਿਆਂ, ਜੀਵਨ ਸਫਰ ਤਹਿ ਕਰਦਿਆਂ ਉਹ ਹਰ ਸਮੇਂ, ਸੁਆਸ-ਸੁਆਸ ਨਾਮ ਸਿਮਰਨ ਕਰਦੇ ਹਨ ਅਤੇ ਸੰਸਾਰ ਨੂੰ ਨਾਮ ਸਿਮਰਨ ਵਿਚ ਜੋੜ ਕੇ ਦੁਖਾਂ ਕਲੇਸ਼ਾਂ ਤੋਂ ਮੁਕਤ ਕਰਦੇ ਹਨ। ਗੁਰੂ ਮਹਾਰਾਜ ਜੀ ਨੇ ਨਾਮ ਸਿਮਰਨ ਰਾਹੀਂ ਸਾਡੇ ਮਹਾਂਪੁਰਸ਼ਾਂ ਨੂੰ ਕੈਸੀ ਅਵਸਥਾ ਬਖਸ਼ਸ਼ ਕੀਤੀ, ਇਸ ਬਾਰੇ ਪੂਰੀ ਵਿਚਾਰ ਕਰਨੀ ਅਸੰਭਵ ਜਾਪਦੀ ਹੈ ਪਰ ਅਸੀਂ ਦੁਨਿਆਵੀ ਲੋਕ ਉਨ੍ਹਾਂ ਦੇ ਕਿਸੇ ਇਕ ਮੀਰੀ ਗੁਣ ਨੂੰ ਸਮਝ ਕੇ, ਵੇਖਕੇ, ਪਰਤਿਆ ਕੇ, ਉਨ੍ਹਾਂ ਦੀ ਮਹਾਨਤਾ ਸਮਝ ਸਕਦੇ ਹਾਂ।

ਗੁਰਬਾਣੀ ਅਧਿਐਨ ਰਾਹੀਂ ਪਤਾ ਲਗਦਾ ਹੈ ਕਿ ਸਿਮਰਨ ਰਾਹੀਂ ਗੁਰੂ ਬਖਸ਼ਿਸ਼ ਹੁੰਦੀ ਹੈ ਅਤੇ ਸਹਿਜ ਦੀ ਅਵਸਥਾ ਪ੍ਰਾਪਤ ਹੁੰਦੀ ਹੈ। ਮਹਾਂਪੁਰਸ਼ਾਂ ਦੀ ਸੰਗਤ ਵਿਚ ਰਹਿ ਕੇ ਮੈਨੂੰ ਉਨ੍ਹਾਂ ਦੀ ਸਖਸ਼ੀਅਤ ਦਾ ਇਹ ਮੀਰੀ ਗੁਣ ਦਿਸਿਆ ਹੈ। ਥੋੜ੍ਹਾ ਵਿਚਾਰ ਕਰੀਏ ਕਿ ਸਹਿਜ ਕੀ ਹੈ? ਸਹਿਜ ਤੋਂ ਭਾਵ ਹੈ – ਆਤਮਕ ਅਡੋਲਤਾ, ਮਨ ਦੀ ਸਥਿਰਤਾ, ਦ੍ਵੈਤ ਭਾਵ ਤੋਂ ਮੁਕਤ, ਪਰਮਾਤਮਾ ਵਿਚ ਟਿਕੇ ਮਨ ਦੀ ਦਸ਼ਾ। ਗੁਰਬਾਣੀ ਵਿਚ ਤੁਰੀਆ ਪੱਦ ਦੀ ਪ੍ਰਾਪਤੀ ਨੂੰ ਸਹਜ ਅਵਸਥਾ ਦੀ ਪ੍ਰਾਪਤੀ ਕਿਹਾ ਹੈ। ਤਿੰਨਾ ਗੁਣਾ – ਰਜੋ, ਤਮੋ, ਸਤੋ ਦੇ ਪ੍ਰਭਾਵ ਤੋਂ ਮੁਕਤ ਹੋ ਕੇ ਹੀ ਸਹਿਜ ਅਵਸਥਾ ਪ੍ਰਾਪਤ ਹੁੰਦੀ ਹੈ। ਇਸ ਨੂੰ ਚੌਥਾ ਪੱਦ ਵੀ ਕਿਹਾ ਹੈ। ਇਹ ਮਨ ਦੀ ਅਡੋਲਤਾ, ਵਿਸਮਾਦ ਅਤੇ ਖਿੜਾਓ ਦੀ ਅਵਸਥਾ ਹੈ ਜੋ ਨਾਮ-ਸਿਮਰਨ ਅਤੇ ਸਿਫਤਿ-ਸਲਾਹ ਦੀ ਬਰਕਤਿ ਨਾਲ ਪ੍ਰਾਪਤ ਹੁੰਦੀ ਹੈ ਜਿਵੇਂ ਫਰੁਮਾਨ ਹੈ : –

***ਰਸਨਾ ਗੁਣ ਗੋਪਾਲ ਨਿਧਿ ਗਾਇਣ॥***
***ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ॥***

***ਪੰਨਾ – 713***

ਗੁਰਬਾਣੀ ਅਨੁਸਾਰ ਸੰਸਾਰ ਵਧੇਰੇ ਕਰਕੇ ਤਿੰਨਾਂ ਗੁਣਾ ਦੀ ਖੇਡ ਵਿਚ ਲਪਾਇਮਾਨ ਹੈ, ਚੌਥੇ ਪੱਦ ਪ੍ਰਤੀ ਗੂੜ੍ਹੀ ਨੀਂਦ ਵਿਚ ਸੁੱਤਾ ਪਿਆ ਹੈ, ਸ਼ਾਇਦ ਭੁੱਲ ਹੀ ਗਿਆ ਹੈ ਕਿ ਰਜੋ, ਤਮੋ, ਸਤੋ ਦੇ ਮਾਇਕ ਬੰਧਨਾਂ ਤੋਂ ਮੁਕਤ ਹੋਕੇ ਚੌਥੇ ਪੱਦ ਵਿਚ, ਤੁਰੀਆ ਵਿਚ, ਸਹਜ ਵਿਚ ਵਿਚਰਨਾ ਹੀ ਮਨੁੱਖੀ ਜੀਵਨ ਦਾ ਸਹੀ ਲਕਸ਼ ਹੈ। ਗੁਰਬਾਣੀ ਅਨੁਸਾਰ ਇਹ ਤੱਤ ਹੀ ਅਸਲ ਵਿਚ ਗ੍ਰਹਿਣ-ਯੋਗ ਸਾਰ ਵਸਤੂ ਹੈ। ਸਹਜ ਅਤੇ ਅਨੰਦ ਦੀ ਅਵੱਸਥਾ ਦੀ ਸੋਝੀ ਧਰਮ ਗ੍ਰੰਥਾਂ, ਸਿੰਮ੍ਰਤੀਆਂ ਸ਼ਾਸਤ੍ਰਾਂ ਦੇ ਪੰਡਿਤ, ਗਿਆਨੀ ਵੀ ਨਹੀਂ ਜਾਣਦੇ। ਉਹ ਇਹੋ ਵਿਚਾਰਾਂ ਕਰਦੇ ਰਹਿੰਦੇ ਹਨ ਕਿ ਧਰਮ ਅਨੁਸਾਰ ਪਾਪ ਕੀ ਹੈ, ਪੁੰਨ ਕੀ ਹੈ। ਇਸ ਤਰ੍ਹਾਂ ਸਾਰਾ ਸੰਸਾਰ ਤਿੰਨਾ ਗੁਣਾਂ ਦੇ ਭਰਮ ਜਾਲ ਵਿਚ ਭਟਕ ਰਿਹਾ ਹੈ। ਤਿੰਨਾਂ ਗੁਣਾਂ ਵਾਲੇ ਮਾਇਕ ਸੰਸਾਰ ਵਿਚ ਸੁਤਿਆਂ ਹੀ ਸਾਰੀ ਉਮਰ ਗੁਜ਼ਰ ਜਾਂਦੀ ਹੈ। ਗੁਰੂ ਜੀ ਅਨੁਸਾਰ ਮੋਹ ਦੀ ਗੂੜ੍ਹੀ ਨੀਂਦ ਵਿਚੋਂ ਗੁਰੂ ਕਿਰਪਾ ਸਦਕਾ ਹੀ ਜਾਗਿਆ ਜਾ ਸਕਦਾ ਹੈ। ਗੁਰੂ ਹਰਿ-ਨਾਮ ਰਾਹੀਂ ਸੁਰਤਿ ਨੂੰ ਸ਼ਬਦ ਵਿਚ ਟਿਕਾ ਕੇ ਆਤਮਕ-ਅਨੰਦ, ਬਖਸ਼ਿਸ਼ ਕਰਦਾ ਹੈ। ਤੀਜੇ ਪਾਤਸ਼ਾਹ ਦਾ ਫੁਰਮਾਨ ਹੈ –

***ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ॥***
***ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ॥***
***ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥***
***ਗੁਰ ਕਿਰਪਾ ਤੇ ਸੇ ਜਨ ਜਾਗੇ***
***ਜਿਨਾ ਹਰਿ ਮਨ ਵਸਿਆ ਬੋਲਹਿ ਅੰਮ੍ਰਿਤ ਬਾਣੀ॥***
***ਕਹੈ ਨਾਨਕ ਸੋ ਤਤੁ ਪਾਏ ਜਿਸਨੋ ਅਨਦਿਨ***
***ਹਰਿ ਲਿਵ ਲਾਗੈ ਜਾਗਤ ਰੈਣ ਵਿਹਾਣੀ॥***

***ਪੰਨਾ – 920***

ਮਹਾਂਪੁਰਸ਼ਾਂ ਨੂੰ ਪੂਰਨ ਤੌਰ ਤੇ ਐਸਾ ਅਨੁਭਵ ਪ੍ਰਾਪਤ ਸੀ। ਉਹ ਅਕਸਰ ਦੀਵਾਨਾਂ ਵਿਚ ਨਾਮ ਸਿਮਰਨ ਸੰਬੰਧੀ ਪ੍ਰਵਚਨ ਕਰਦਿਆਂ ਕਿਹਾ ਕਰਦੇ ਸਨ ਕਿ ਧਾਰਮਿਕ ਕਰਮ-ਕਾਂਡਾਂ ਰਾਹੀਂ ਸਹਜ-ਅਵੱਸਥਾ ਪ੍ਰਾਪਤ ਨਹੀਂ ਹੋ ਸਕਦੀ ਅਤੇ ਜਦ ਤਕ ਸਹਜ ਦੀ, ਅਡੋਲਤਾ ਦੀ, ਆਤਮਿਕ ਅਨੰਦ ਦੀ ਅਵੱਸਥਾ ਪ੍ਰਾਪਤ ਨਹੀਂ ਹੁੰਦੀ, ਓਨਾਂ ਚਿਰ ਮਨੁੱਖ ਤਿੰਨ-ਗੁਣੀ ਮਾਇਆ ਦੇ ਮੋਹ ਤੋਂ ਪੈਦਾ ਹੋਏ ਤੌਖਲੇ, ਸਹਿਮ, ਡਰ, ਚਿੰਤਾਵਾਂ ਤੋਂ ਮੁਕਤ ਨਹੀਂ ਹੋ ਸਕਦਾ। ਜਿੰਨਾਂ ਚਿਰ ਮਨ ਸਹਿਮ ਵਿਚ ਵਿਚਰਦਾ ਹੈ, ਉਤਨਾ ਚਿਰ ਮੈਲਾ ਹੀ ਰਹਿੰਦਾ ਹੈ। ਇਹ ਮੈਲ ਕਿਸੇ ਬਾਹਰੀ ਜੁਗਤੀ ਨਾਲ ਨਹੀਂ ਧੁਲਦੀ। ਕੇਵਲ ਗੁਰੂ ਦੇ ਸ਼ਬਦ ਵਿਚ ਜੁੜ ਕੇ ਹੀ ਮਨ ਦੀ ਮੈਲ ਧੋਤੀ ਜਾ ਸਕਦੀ ਹੈ ਅਤੇ ਮਨ ਦੇ ਤੌਖਲੇ ਦੂਰ ਕਰਕੇ ਸਹਜ ਅਨੰਦ ਦੀ ਪ੍ਰਾਪਤੀ ਕੀਤੀ ਜਾ ਸਕਦੀ ਹੈ। ਗੁਰੂ ਮਹਾਰਾਜ ਦਾ ਫੁਰਮਾਨ ਹੈ –

***ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ॥***
***ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ॥***
***ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ॥***
***ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ॥***
***ਕਹੈ ਨਾਨਕ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ॥***

***ਪੰਨਾ – 919***

ਸਹਜ ਦੇ ਵਿਪਰੀਤ ਅਸਹਿਜ ਵਿਚ ਵਿਚਰਦਾ ਮਨੁੱਖ ਹਉਂ ਅਧੀਨ ਜੀਵਨ ਨੂੰ ਬਿਖੜਾ ਪੈਂਡਾ ਬਣਾ ਲੈਂਦਾ ਹੈ। ਉਸ ਦਾ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੇ ਕੋਈ

ਨਿਯੰਤਰਣ ਨਹੀਂ ਹੁੰਦਾ। ਕਾਮ ਵਸ ਮਨੁੱਖ ਲਈ ਕੋਈ ਧੀ, ਭੈਣ ਦੀ ਮਾਨ ਮਰਿਆਦਾ ਨਹੀਂ। ਕ੍ਰੋਧ ਵਿਚ ਆ ਕੇ ਕਈ ਮੱਨੁਖਾਂ ਨੇ ਆਤਮਘਾਤ ਤਕ ਦੇ ਉਪੱਦਰ ਕੀਤੇ ਹਨ। ਰਿਸ਼ਵਤ, ਵੱਢੀ ਅਤੇ ਬੇਈਮਾਨੀ, ਲੋਭ ਅਤੇ ਮੋਹ ਦੇ ਵਸ ਵਿਚ ਆਏ ਲੋਕ ਹੀ ਕਰਦੇ ਹਨ। ਅਹੰਕਾਰੀ ਆਦਮੀ ਪਾਸੋਂ ਕਦੇ ਪਿਆਰ ਸਤਿਕਾਰ ਅਤੇ ਪਰਉਪਕਾਰ ਦੀ ਆਸ ਨਹੀਂ ਕੀਤੀ ਜਾ ਸਕਦੀ। ਅਸਹਿਜ ਵਿਚ ਵਿਚਰਦੇ ਮਨੁੱਖ ਨੂੰ ਬੇਤਾਲਾ ਕਿਹਾ ਗਿਆ ਹੈ। ਇਸ ਤਰ੍ਹਾਂ ਤਿੰਨਾਂ ਗੁਣਾਂ ਦੇ ਸੰਸਾਰ ਵਿਚ ਦ੍ਵੈਤ ਹੈ, ਦਵੰਦ ਹੈ, ਹਉਮੈ-ਵਾਦੀ ਬਿਰਤੀ ਦੀ ਪ੍ਰਧਾਨਤਾ ਹੈ। ਇਹ ਮੈਂ, ਮੇਰੀ ਦਾ ਸੰਸਾਰ ਹੈ ਜਿਥੇ ਦੁਖ-ਸੁਖ, ਖੁਸ਼ੀ-ਗਮੀ, ਲਾਭ-ਹਾਣ, ਮਾਨ-ਅਪਮਾਨ, ਗਰੀਬੀ-ਅਮੀਰੀ ਦੇ ਦਵੰਦ ਵਿਚ ਮਨੁੱਖ ਸਾਰੀ ਉਮਰ ਜਦੋਜਹਦ ਕਰਦਾ ਰਹਿੰਦਾ ਹੈ। ਸਹਜ-ਅਵੱਸਥਾ ਵਾਲਾ ਮਨੁੱਖ ਇਸ ਦ੍ਵੰਦ ਤੋਂ ਪਾਕ ਹੁੰਦਾ ਹੈ, ਉਸ ਨੂੰ ਗੁਰੂ ਮਹਾਰਾਜ ਜੀਵਨ-ਮੁਕਤਿ ਕਹਿੰਦੇ ਹਨ ਅਤੇ ਉਸ ਦੀ ਅਡੋਲ-ਸਹਜਮਈ ਅਵੱਸਥਾ ਇਉਂ ਬਿਆਨ ਕਰਦੇ ਹਨ –

*ਪ੍ਰਭ ਕੀ ਆਗਿਆ ਆਤਮ ਹਿਤਾਵੈ॥ ਜੀਵਨ ਮੁਕਤਿ ਸੋਊ ਕਹਾਵੈ॥*
*ਤੈਸਾ ਹਰਖੁ ਤੈਸਾ ਉਸੁ ਸੋਗੁ॥ ਸਦਾ ਅਨੰਦੁ ਤਹ ਨਹੀ ਬਿਓਗੁ॥*
*ਤੈਸਾ ਸੁਵਰਨੁ ਤੈਸੀ ਉਸੁ ਮਾਟੀ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥*
*ਤੈਸਾ ਮਾਨੁ ਤੈਸਾ ਅਭਿਮਾਨੁ॥ ਤੈਸਾ ਰੰਕੁ ਤੈਸਾ ਰਾਜਾਨੁ॥*
*ਜੋ ਵਰਤਾਏ ਸਾਈ ਜੁਗਤਿ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥*
*ਪੰਨਾ – 275*

ਨਿਰਸੰਦੇਹ ਮਹਾਂਪੁਰਸ਼ਾਂ ਨੂੰ ਐਸਾ ਜੀਵਨ ਪ੍ਰਾਪਤ ਸੀ ਤੇ ਉਹ ਜੀਵਨ-ਮੁਕਤ ਸਨ। ਗੁਰਮੁਖ, ਸੰਤ, ਸਾਧ, ਬ੍ਰਹਮਗਿਆਨੀ ਅਜੇਹੀ ਅਡੋਲ ਸਹਜਮਈ ਅਵੱਸਥਾ ਵਿਚ ਵਿਚਰਦੇ ਵਿਕਾਰਾਂ ਤੋਂ ਇੰਜ ਬੇਦਾਗ ਰਹਿੰਦੇ ਹਨ ਜਿਵੇਂ ਪਾਣੀ ਵਿਚ ਉੱਗੇ ਕਉਲ ਫੁੱਲ, ਚਿਕੜ ਤੋਂ ਸਾਫ਼ ਹੁੰਦੇ ਹਨ; ਸਹਜ ਵਿਚ ਵਿਚਰਦਾ ਬ੍ਰਹਮ-ਗਿਆਨੀ ਸਮ-ਦਰਸੀ ਹੁੰਦਾ ਹੈ, ਸਭਨਾਂ ਵਲ ਇਕੋ ਪਿਆਰ-ਦ੍ਰਿਸ਼ਟੀ ਰਖਦਾ ਹੈ ਜਿਵੇਂ ਸੂਰਜ, ਹਵਾ, ਧਰਤੀ, ਪਾਣੀ ਸਭਨਾਂ ਪ੍ਰਤੀ ਸਮ-ਦ੍ਰਿਸ਼ਟੀ ਰਖਦੇ ਹਨ। ਗੁਰਵਾਕ ਹੈ :

*ਬ੍ਰਹਮਗਿਆਨੀ ਸਦਾ ਨਿਰਲੇਪ॥*
*ਜੈਸੇ ਜਲ ਮਹਿ ਕਮਲ ਅਲੇਪ॥*
*ਬ੍ਰਹਮਗਿਆਨੀ ਸਦਾ ਨਿਰਦੋਖ॥*
*ਜੈਸੇ ਸੂਰੁ ਸਰਬ ਕਉ ਸੋਖ॥*
*ਬ੍ਰਹਮਗਿਆਨੀ ਕੈ ਦ੍ਰਿਸਟਿ ਸਮਾਨਿ॥*
*ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ॥ਪੰਨਾ – 272*

ਗੁਰੂ-ਆਸਰਿਤ ਗੁਰਮੁਖਿ ਵੀ ਐਸੀ ਆਤਮਿਕ-ਅਡੋਲਤਾ ਦਾ ਮਾਲਕ ਹੁੰਦਾ ਹੈ। ਉਸ ਦਾ ਮਨ ਦਸਵੇਂ ਦੁਆਰ ਵਿਚ ਟਿਕਿਆ ਰਹਿੰਦਾ ਹੈ ਜਿਥੇ ਸੰਸਾਰ ਦੇ ਵਿਸ਼ੇ ਵਿਕਾਰ, ਮਾਇਆ ਦੇ ਮੋਹ ਦੀ ਨੀਂਦਰ ਅਤੇ ਦੁਖ ਸੁਖ ਵਿਆਪਕ ਨਹੀਂ ਹੁੰਦੇ। ਫੁਰਮਾਨ ਹੈ –

*ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ॥*
*ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥*
*ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪਰਗਾਸੁ॥*
*ਪੰਨਾ – 1414*

ਜਦੋਂ ਆਪ ਜੀ ਐਸਕਾਰਟ ਤੋਂ ਦਿਲ ਦਾ ਓਪਰੇਸ਼ਨ ਕਰਵਾ ਕੇ ਮੋਹਾਲੀ ਆਏ, ਤਾਂ ਆਪ ਜੀ ਨੂੰ ਜਨੇਊ (ਹਰਪੀਜ਼) ਦੀ ਬੀਮਾਰੀ ਨੇ ਆ ਗ੍ਰਸਿਆ। ਡਾਕਟਰ ਨਾਲ ਹੁੰਦੇ ਸੰਬਾਦ ਵਿਚ ਇਕ ਦਿਨ ਦਾਸ ਵੀ ਹਾਜ਼ਰ ਸੀ। ਡਾਕਟਰ ਨੇ ਪੁਛਿਆ ਕਿ ਹਰਪੀਜ਼ ਨਾਲ ਤਾਂ ਅਤਿਅੰਤ ਪੀੜਾ ਹੁੰਦੀ ਹੈ, ਤੁਸੀਂ ਇਸ ਨੂੰ ਕਿਵੇਂ ਬਰਦਾਸ਼ਤ ਕਰਦੇ ਹੋ ? ਆਪ ਜੀ ਦਾ ਉਤਰ ਸੀ, "ਜਦੋਂ ਸਰੀਰ ਨੂੰ ਜ਼ਿਆਦਾ ਤੰਗ ਕਰੇ ਤਾਂ ਦਸਵੇਂ ਆਕਾਸ਼ ਚਲੇ ਚਲੀਦਾ ਹੈ।" ਡਾਕਟਰ ਨੇ ਪੁਛਿਆ, "ਕਿੰਨਾ ਚਿਰ ?" ਆਪ ਜੀ ਨੇ ਕਿਹਾ, "ਜਿੰਨੀ ਲੋੜ ਹੋਵੇ।" ਇਹ ਹੈ ਦਸਵੇਂ ਅਕਾਸ਼ ਦਾ ਪ੍ਰਤੱਖ ਪਰਮਾਣ।

ਸਹਜ ਅਵਸਥਾ ਕੈਸੀ ਹੁੰਦੀ ਹੈ ? ਸਹਜ ਅਵਸਥਾ ਵਿਚ ਕੀ ਵਾਪਰਦਾ ਹੈ ? ਇਸ ਦੇ ਕਈ ਲਕਸ਼ ਅਤੇ ਚਿੰਨ੍ਹ ਗੁਰਬਾਣੀ ਵਿਚ ਪ੍ਰਾਪਤ ਹਨ। ਸਹਜ ਅਵਸਥਾ ਆਤਮਿਕ-ਪ੍ਰਾਪਤੀ ਦੀ ਉਹ ਅਵਸੱਥਾ ਹੈ ਜਿੱਥੇ ਅੰਮ੍ਰਿਤ ਦੇ ਚਸ਼ਮੇ ਚਲਦੇ ਹਨ। ਇਸ ਨਿਰਾਲੀ ਅਵਸੱਥਾ ਵਿਚ ਅਨਹਤ ਧੁਨੀਆਂ ਦੇ ਸੰਗੀਤ ਨਾਲ ਸੁਰਤਿ ਪ੍ਰਭੂ ਵਿਚ ਜੁੜ ਜਾਂਦੀ ਹੈ, ਐਸੀ ਅਵਸਥਾ ਮਾਣਦੇ ਸੰਤ ਜਨ ਪਰਮਾਤਮਾ ਦੇ ਚਰਨਾਂ ਵਿਚ ਜੁੜ ਕੇ ਆਤਮਿਕ ਅਡੋਲਤਾ ਦੇ ਬੇਅੰਤ ਅਖਾੜੇ ਰਚਦੇ ਰਹਿੰਦੇ ਹਨ, ਏਥੇ ਬੇਅੰਤ ਖੁਸ਼ੀ ਤੇ ਇਕ-ਰਸ ਅਨੰਦ ਬਣਿਆ ਰਹਿੰਦਾ ਹੈ। ਗੁਰੂ ਦਾ ਘਰ ਐਸਾ ਹੀ ਬਖਸ਼ਿਸ਼ ਦਾ ਘਰ ਹੈ। ਗੁਰੂ ਜੀ ਦਾ ਫੁਰਮਾਨ ਹੈ –

*ਅਗਮ ਰੂਪ ਕਾ ਮਨ ਮਹਿ ਥਾਨਾ।।*
*ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ॥*
*ਸਹਜ ਕਥਾ ਕੇ ਅੰਮ੍ਰਿਤ ਕੁੰਟਾ॥*
*ਜਿਸਹਿ ਪ੍ਰਾਪਤਿ ਤਿਸੁ ਲੈ ਭੁੰਚਾ॥ਰਹਾਉ॥*
*ਅਨਹਤ ਬਾਣੀ ਥਾਨੁ ਨਿਰਾਲਾ॥*
*ਤਾਕੀ ਧੁਨਿ ਮੋਹੇ ਗੋਪਾਲਾ॥*
*ਤਹ ਸਹਜ ਅਖਾਰੇ ਅਨੇਕ ਅਨੰਤਾ॥*
*ਪਾਰਬ੍ਰਹਮ ਕੇ ਸੰਗੀ ਸੰਤਾ॥*
*ਹਰਖ ਅਨੰਤ ਸੋਗ ਨਹੀ ਬੀਆ॥*
*ਸੋ ਘਰੁ ਗੁਰਿ ਨਾਨਕ ਕਉ ਦੀਆ॥ ਪੰਨਾ – 186*

ਸਹਜ ਕਥਾ ਗੁਹਜ ਕਥਾ ਹੈ। ਇਸ ਦਾ ਕੱਥਨ ਕਠਨ ਵੀ ਹੈ ਅਤੇ ਨਿਰਾਲਾ ਵੀ। ਇਹ ਅਵਸੱਥਾ ਪੂਰਨ ਅਨੰਦ ਅਤੇ ਵਿਸਮਾਦ ਦੀ ਅਵਸਥਾ ਹੈ। ਇਹ ਅਨੰਦ-ਭਰਪੂਰ ਅਵਸਥਾ ਕੇਵਲ ਪ੍ਰਭੂ ਦੇ ਪਿਆਰੇ ਭਗਤ ਹੀ ਮਾਣਦੇ ਹਨ ਅਤੇ ਉਹ ਹੀ ਇਸ ਦਾ ਬਖਾਨ ਕਰ ਸਕਦੇ ਹਨ ਜਿਵੇਂ ਮਹਾਂਪੁਰਸ਼ ਅਕਸਰ ਦੀਵਾਨਾਂ ਵਿਚ ਕਰਦੇ ਹਨ। ਏਸ ਅਵਸਥਾ ਵਿਚ ਅਨੰਦ ਹੀ ਅਨੰਦ ਹੈ। ਅਨੰਦ ਤੋਂ ਬਿਨਾਂ ਕਿਸੇ ਵਿਕਾਰ ਆਦਿ ਦੀ ਏਥੇ ਲੇਸ ਤਕ ਨਹੀਂ ਹੁੰਦੀ। ਏਥੇ ਗੀਤ ਸੰਗੀਤ ਦੀਆਂ ਮਿਠੀਆਂ ਧੁਨੀਆਂ ਅਨੰਦਿਤ ਕਰਦੀਆਂ ਰਹਿੰਦੀਆਂ ਹਨ। ਐਸਾ ਪਵਿਤਰ ਫੁਰਮਾਨ ਗੁਰੂ ਅਰਜਨ ਦੇਵ ਜੀ ਕਰਦੇ ਹਨ :

*ਸੂਹੀ ਮਹਲਾ ੫॥*
*ਸੂਖ ਸਹਲ ਜਾਕੇ ਊਚ ਦੁਆਰੇ॥*
*ਤਾ ਮਹਿ ਵਾਸਹਿ ਭਗਤ ਪਿਆਰੇ॥*

***ਸਹਜ ਕਥਾ ਪ੍ਰਭ ਕੀ ਅਤਿ ਮੀਠੀ॥***
***ਵਿਰਲੇ ਕਾਹੂ ਨੇਤ੍ਰਹੁ ਡੀਠੀ॥੧॥ ਰਹਾਉ॥***
***ਤਹ ਗੀਤ ਨਾਦ ਅਖਾਰੇ ਸੰਗਾ॥***
***ਊਹਾ ਸੰਤ ਕਰਹਿ ਹਰਿ ਰੰਗਾ॥੨॥***
***ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ॥***
***ਸਾਚ ਨਾਮ ਕੀ ਅੰਮ੍ਰਿਤ ਵਰਖਾ॥੩॥***
***ਗੁਹਜ ਕਥਾ ਇਹ ਗੁਰ ਤੇ ਜਾਣੀ॥***
***ਨਾਨਕੁ ਬੋਲੈ ਹਰਿ ਹਰਿ ਬਾਣੀ॥ ਪੰਨਾ - 739***

ਗੁਰਬਾਨੀ ਵਿਚ ਐਸੀ ਅਵਸਥਾ ਦੇ ਬਹੁਤ ਪਰਮਾਣ ਮਿਲਦੇ ਹਨ। ਭਾਵੇਂ ਪੂਰਨ ਤੌਰ ਤੇ ਇਸ ਦਾ ਬਖਾਨ ਕਠਨ ਹੈ, ਤਾਂ ਵੀ ਗੁਰੂ ਜੀ ਆਪਣੇ ਅਨੁਭਵ ਵਿਚੋਂ ਕੁਝ ਕੁਝ ਝਲਕਾਂ ਬਖਸ਼ਿਸ਼ ਕਰ ਹੀ ਦਿੰਦੇ ਹਨ। ਗੁਰੂ ਜੀ ਦਸਦੇ ਹਨ ਕਿ ਆਤਮਿਕ ਮਾਰਗ ਤੇ ਚਲਦਾ ਨਾਮ ਅਭਿਆਸੀ ਗੁਰੂ ਕਿਰਪਾ ਸਦਕਾ ਇਕ ਦਿਨ ਐਸੀ ਸਹਜ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ ਜਿਥੇ ਬੇਅੰਤ ਅਨੰਦ ਹੈ, ਸਦਾ ਵਿਗਾਸ ਹੈ, ਕੋਈ ਰੋਗ, ਕੋਈ ਸੋਗ, ਕੋਈ ਬਖੇੜਾ ਨਹੀਂ, ਕੋਈ ਜਨਮ ਮਰਨ ਨਹੀਂ। ਇਸ ਆਤਮਿਕ ਅਵਸਥਾ ਵਿਚ ਪੰਜ ਸ਼ਬਦਾਂ ਦਾ ਰਸ ਭਰਪੂਰ ਰੂਹਾਨੀ ਸੰਗੀਤ ਸੁਣਾਈ ਦਿੰਦਾ ਹੈ। ਇਹ ਅਵਸਥਾ ਅਸਚਰਜ ਅਤੇ ਹੈਰਾਨੀਜਨਕ ਹੁੰਦੀ ਹੈ ਜਿਸ ਵਿਚ ਵਿਚਰਦੇ ਸੰਤ ਜਨ ਨਿਰੰਤਰ ਆਤਮਕ ਰੰਗ ਵਿਚ ਰੰਗੇ ਰਹਿੰਦੇ ਹਨ। ਐਸੀ ਅਵਸਥਾ ਵਿਚ ਬੇਅੰਤ ਬ੍ਰਹਿਮੰਡ, ਪ੍ਰਭੂ ਦਾ ਆਪਣਾ ਰੂਪ ਹੀ ਦਿਸਦੇ ਹਨ ਸਗੋਂ ਪਰਮਾਤਮਾ ਤੋਂ ਬਿਨਾਂ ਹੋਰ ਕੁਝ ਦਿਸਦਾ ਹੀ ਨਹੀਂ। ਐਸੀ ਅਵਸਥਾ ਦਾ ਸੁਆਦ ਅਸਚਰਜ ਹੀ ਹੁੰਦਾ ਹੈ, ਬਿਆਨ ਕਰਨਾ ਵੀ ਕਠਨ ਹੈ, ਐਸਾ ਗੁਰੂ ਜੀ ਦਾ ਫੁਰਮਾਨ ਹੈ -

***ਰਾਮਕਲੀ ਮਹਲਾ ੫॥***
***ਪੰਚ ਸਬਦ ਤਹ ਪੂਰਨ ਨਾਦ॥***
***ਅਨਹਦ ਬਾਜੇ ਅਚਰਜ ਬਿਸਮਾਦ॥***
***ਕੇਲ ਕਰਹਿ ਸੰਤ ਹਰਿ ਲੋਗ॥***
***ਪਾਰਬ੍ਰਹਮ ਪੂਰਨ ਨਿਰਜੋਗ॥***
***ਸੂਖ ਸਹਜ ਆਨੰਦ ਭਵਨ॥***
***ਸਾਧਸੰਗਿ ਬੈਸਿ ਗੁਣ ਗਾਵਹਿ***
***ਤਹ ਰੋਗ ਸੋਗ ਨਹੀ ਜਨਮ ਮਰਨ॥***
***ਊਹਾ ਸਿਮਰਹਿ ਕੇਵਲ ਨਾਮੁ॥***
***ਬਿਰਲੇ ਪਾਵਹਿ ਓਹੁ ਬਿਸ੍ਰਾਮੁ॥***
***ਭੋਜਨੁ ਭਾਉ ਕੀਰਤਨ ਆਧਾਰੁ॥***
***ਨਿਹਚਲ ਆਸਨੁ ਬੇਸੁਮਾਰੁ॥***
***ਡਿਗੈ ਨ ਡੋਲੈ ਕਤਹੂ ਨ ਧਾਵੈ॥***
***ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ॥***
***ਭ੍ਰਮ ਭੈ ਮੋਹ ਨ ਮਾਇਆ ਜਾਲ॥***
***ਸੁੰਨ ਸਮਾਧਿ ਪ੍ਰਭੂ ਕਿਰਪਾਲ॥***
***ਤਾ ਕਾ ਅੰਤੁ ਨ ਪਾਰਾਵਾਰੁ॥***
***ਆਪੇ ਗੁਪਤੁ ਆਪੇ ਪਾਸਾਰੁ॥***
***ਜਾ ਕੈ ਅੰਤਰਿ ਹਰਿ ਹਰਿ ਸੁਆਦੁ॥***
***ਕਹਨੁ ਨ ਜਾਈ ਨਾਨਕ ਬਿਸਮਾਦੁ॥ ਪੰਨਾ - 889***

ਗੁਰੂ ਮਹਾਰਾਜ ਨਿਰੰਤਰ ਐਸੀ ਸਹਿਜ ਅਵਸਥਾ ਵਿਚ ਵਿਚਰਦੇ ਰਹੇ ਹਨ। ਜਹਾਂਗੀਰ ਵਲੋਂ ਅਨੇਕ ਪ੍ਰਕਾਰ ਦੇ ਦਿਤੇ ਤਸੀਹੇ ਸਹਿੰਦੇ ਹੋਏ ਵੀ ਗੁਰੂ ਅਰਜਨ ਦੇਵ ਜੀ ਅਡੋਲ ਹੀ ਰਹੇ। 'ਤੇਰਾ ਕੀਆ ਮੀਠਾ ਲਾਗੈ' ਦੀ ਧੁਨਿ ਹੀ ਉਚਾਰਦੇ ਰਹੇ। ਕਿਸੇ ਤਰ੍ਹਾਂ ਦਾ ਰੱਬ ਨੂੰ ਉਲਾਂਭਾ ਨਹੀਂ ਦਿਤਾ, ਸਗੋਂ ਉਪਦੇਸ਼ ਕੀਤਾ ਕਿ ਇਹ ਤਾਂ ਸਭ ਪ੍ਰਭੂ ਦੀ ਹੀ ਖੇਡ ਹੋ ਰਹੀ ਹੈ, ਉਸ ਤੋਂ ਬਿਨਾਂ ਹੋਰ ਕੋਈ ਹੈ ਹੀ ਨਹੀਂ -

***ਉਲਾਹਨੋ ਮੈ ਕਾਹੂ ਨ ਦੀਓ॥***
***ਮਨ ਮੀਠ ਤੁਹਾਰੋ ਕੀਓ॥੧॥ਰਹਾਉ॥***
***ਆਗਿਆ ਮਾਨ ਜਾਨਿ ਸੁਖੁ ਪਾਇਆ***
***ਸੁਨਿ ਸੁਨਿ ਨਾਮੁ ਤੁਹਾਰੋ ਜੀਓ॥***
***ਈਹਾਂ ਊਹਾ ਹਰਿ ਤੁਮ ਹੀ ਤੁਮ ਹੀ***
***ਇਹੁ ਗੁਰ ਤੇ ਮੰਤ੍ਰੁ ਦ੍ਰਿੜੀਓ॥ ਪੰਨਾ - 978***

ਮਹਾਂਪੁਰਸ਼ਾਂ ਦੀ ਸੰਗਤ ਮਾਣਨ ਵਾਲੇ ਇਸ ਹਕੀਕਤ ਦੇ ਗਵਾਹ ਹਨ ਕਿ ਮਹਾਂਪੁਰਸ਼ਾਂ ਨੇ ਕਦੇ ਕਿਸੇ ਨੂੰ ਉਚਾ ਨਹੀਂ ਬੋਲਿਆ, ਸ਼ਿਕਵਾ ਸ਼ਕਾਇਤ ਨਹੀਂ ਕੀਤੀ, ਹਰ ਕਿਰਿਆ ਨੂੰ ਗੁਰੂ ਸਮਰਪਨ ਕੀਤਾ ਹੈ ਅਤੇ ਹਰ ਕਾਰਜ ਗੁਰੂ ਪਿਆਰ ਵਿਚ ਕੀਤਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਭਗਤ ਜਨਾਂ ਦੀ ਬਾਣੀ ਦਰਜ ਹੈ, ਉਨ੍ਹਾਂ ਨੂੰ ਵੀ ਐਸੀ ਸਹਜ ਅਵਸਥਾ ਦਾ ਅਨੁਭਵ ਪ੍ਰਾਪਤ ਸੀ। ਭਗਤ ਕਬੀਰ ਜੀ ਇਕ ਸ਼ਬਦ ਵਿਚ ਮਨ ਦੀ ਸਹਿਜ ਅਵਸਥਾ ਨੂੰ ਪੂਰਨ ਖਿੜਾਉ ਅਤੇ ਅਡੋਲਤਾ ਦੀ ਅਵਸਥਾ ਕਹਿੰਦੇ ਹਨ। ਇਹ ਆਤਮਿਕ ਅਵਸਥਾ ਪੂਰਨ ਤੌਰ ਤੇ ਬਿਆਨ ਨਹੀਂ ਕੀਤੀ ਜਾ ਸਕਦੀ। ਦੁਨੀਆਂ ਦਾ ਕੋਈ ਸੁਖ ਇਸ ਦੀ ਬਰਾਬਰੀ ਨਹੀਂ ਕਰ ਸਕਦਾ। ਇਸ ਅਡੋਲ ਅਵਸਥਾ ਵਿਚ ਇੰਦ੍ਰਪੁਰੀ, ਵਿਸ਼ਨੂੰ-ਪੁਰੀ, ਸੂਰਜ-ਲੋਕ, ਚੰਦਰ ਲੋਕ, ਬ੍ਰਹਮ-ਪੁਰੀ, ਸ਼ਿਵ ਪੁਰੀ ਕਿਸੇ ਦੀ ਵੀ ਤਾਂਘ ਨਹੀਂ ਰਹਿੰਦੀ, ਨਾ ਹੋਰ ਹੋਰ ਜੀਉਣ ਦੀ ਲਾਲਸਾ, ਨਾ ਮੌਤ ਦਾ ਡਰ, ਨਾ ਕੋਈ ਦੁਖ, ਨਾ ਸੁਖ, ਨਾ ਕੋਈ ਵਿਕਾਰਾਂ ਦਾ ਫੁਰਨਾ, ਨਾ ਤੇਰ ਮੇਰ, ਨਾ ਗਫਲਤ ਦੀ ਨੀਂਦ, ਨਾਂਹ ਮਾਇਆ ਦੀ ਭਟਕਣਾ, ਨਾ ਹੀ ਵਿਸ਼ੇ ਵਿਕਾਰਾਂ ਦਾ ਕੋਈ ਫੁਰਨਾ ਉਠਦਾ ਹੈ। ਇਸ ਅਵਸਥਾ ਵਿਚ ਕੇਵਲ ਸਤਿਗੁਰੂ ਹੀ ਹਿਰਦੇ ਵਿਚ ਟਿਕੇ ਹੁੰਦੇ ਹਨ। ਫੁਰਮਾਨ ਹੈ -

***ਤਹ ਪਾਵਸ ਸਿੰਧੁ ਧੂਪ ਨਹੀ ਛਹੀਆ***
***ਤਹ ਉਤਪਤਿ ਪਰਲਉ ਨਾਹੀ॥***
***ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ***
***ਸੁੰਨ ਸਮਾਧਿ ਦੋਊ ਤਹ ਨਾਹੀ॥੧॥***
***ਸਹਜ ਕੀ ਅਕਥ ਕਥਾ ਹੈ ਨਿਰਾਰੀ॥***
***ਤੁਲਿ ਨਹੀ ਚਢੈ ਜਾਇ ਨ ਮੁਕਾਤੀ***
***ਹਲਕੀ ਲਗੈ ਨ ਭਾਰੀ॥੧॥ਰਹਾਉ॥***
***ਅਰਧ ਉਰਧ ਦੋਊ ਤਹ ਨਾਹੀ***
***ਰਾਤਿ ਦਿਨਸੁ ਤਹ ਨਾਹੀ॥***
***ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ***
***ਸਤਿਗੁਰ ਤਹਾ ਸਮਾਹੀ॥੨॥***
***ਅਗਮ ਅਗੋਚਰੁ ਰਹੈ ਨਿਰੰਤਰਿ***

*ਗੁਰ ਕਿਰਪਾ ਤੇ ਲਹੀਐ॥*
*ਕਹੁ ਕਬੀਰ ਬਲਿ ਜਾਉ ਗੁਰ ਅਪੁਨੇ*
*ਸਤਸੰਗਤਿ ਮਿਲਿ ਰਹੀਐ॥ ਪੰਨਾ - 333*

ਭਗਤ ਰਵਿਦਾਸ ਜੀ ਨੇ ਇਸ ਆਤਮਕ ਅਵਸਥਾ ਨੂੰ 'ਬੇਗਮ ਪੁਰਾ' ਦਾ ਨਾਮ ਦਿਤਾ ਹੈ, ਜਿਥੇ ਸੁਖ ਹੀ ਸੁਖ ਹੈ, ਕਿਸੇ ਤਰ੍ਹਾਂ ਦਾ ਦੁਖ, ਚਿੰਤਾ, ਘਬਰਾਹਟ ਨਹੀਂ, ਨਾ ਹੀ ਪਾਪ ਕਰਮਾਂ ਦਾ ਖਤਰਾ, ਡਰ ਜਾਂ ਗਿਰਾਵਟ ਹੈ। ਏਥੇ ਸਦੀਵ ਪਾਤਸ਼ਾਹੀ ਹੈ, ਏਥੇ ਸਦਾ ਅਨੰਦ ਹੀ ਅਨੰਦ ਬਣਿਆ ਰਹਿੰਦਾ ਹੈ। ਫੁਰਮਾਨ ਹੈ-

*ਬੇਗਮ ਪੁਰਾ ਸਹਰ ਕੋ ਨਾਉ॥*
*ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾ ਤਸਵੀਸ ਖਿਰਾਜੁ ਨ ਮਾਲੁ॥*
*ਖਉਫੁ ਨ ਖਤਾ ਨ ਤਰਸੁ ਜਵਾਲੁ॥੧॥*
*ਅਬ ਮੋਹਿ ਖੂਬ ਵਤਨ ਗਹ ਪਾਈ॥*
*ਊਹਾਂ ਖੈਰਿ ਸਦਾ ਮੇਰੇ ਭਾਈ॥ ੧॥ ਰਹਾਉ॥*
*ਕਾਇਮੁ ਦਾਇਮੁ ਸਦਾ ਪਾਤਿਸਾਹੀ॥*
*ਦੋਮ ਨ ਸੇਮ ਏਕ ਸੋ ਆਹੀ॥*
*ਆਬਾਦਾਨੁ ਸਦਾ ਮਸਹੂਰ॥*
*ਊਹਾਂ ਗਨੀ ਬਸਹਿ ਮਾਮੂਰ॥ ੨॥*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ॥*
*ਮਹਰਮ ਮਹਲ ਨ ਕੋ ਅਟਕਾਵੈ॥*
*ਕਹਿ ਰਵਿਦਾਸ ਖਲਾਸ ਚਮਾਰਾ॥*
*ਜੋ ਹਮ ਸਹਰੀ ਸੁ ਮੀਤੁ ਹਮਾਰਾ॥੩॥੨॥ ਪੰਨਾ - 345*

ਸਹਜ ਅਵਸਥਾ ਸੰਬੰਧੀ ਜਿੰਨੀ ਵਿਚਾਰ ਅਸੀਂ ਹੁਣ ਤੱਕ ਕੀਤੀ ਹੈ ਇਸ ਦਾ ਸਾਰ ਗੁਰੂ ਅਮਰਦਾਸ ਜੀ ਦੀ ਸਿਰੀ ਰਾਗੁ ਵਿਚ ਉਚਾਰਨ ਕੀਤੀ ਇਕੋ ਅਸ਼ਟਪਦੀ ਵਿਚ ਪ੍ਰਾਪਤ ਹੋ ਜਾਂਦਾ ਹੈ। ਇਸ ਦੇ ਦਸ ਅੰਗਾਂ ਵਿਚ ਸਹਜ ਸੰਬੰਧੀ ਇਹ ਵਿਚਾਰ ਪ੍ਰਗਟ ਹੋਏ ਹਨ -

ਪਹਿਲਾ - ਸਾਰੀ ਸ੍ਰਿਸ਼ਟੀ ਸਹਜ ਅਤੇ ਮਨ ਦੀ ਸ਼ਾਂਤੀ ਚਾਹੁੰਦੀ ਹੈ ਪਰ ਇਹ ਸਹਜ ਕੇਵਲ ਗੁਰੂ ਤੋਂ, ਗੁਰ-ਸ਼ਬਦ ਤੋਂ ਹੀ ਪ੍ਰਾਪਤ ਹੋ ਸਕਦਾ ਹੈ।

ਦੂਜਾ - ਆਤਮਿਕ ਅਡੋਲਤਾ ਵਿਚ ਹੀ ਪ੍ਰਭੂ ਦੀ ਸਿਫਤਿ ਸਾਲਾਹ, ਕੀਰਤਨ ਹੋ ਸਕਦਾ ਹੈ, ਅਨੰਦ ਅਤੇ ਸ਼ਾਂਤੀ ਪ੍ਰਾਪਤ ਕੀਤੀ ਜਾ ਸਕਦੀ ਹੈ।

ਤੀਜਾ - ਸਹਜ ਵਿਚ ਵਿਚਰਦੇ ਮਨੁਖ ਦੇ ਮਨ ਵਿਚ ਪ੍ਰਭੂ ਆ ਵਸਦਾ ਹੈ ਅਤੇ ਉਸ ਦੀ ਜੀਭਾ ਨਿਰੰਤਰ ਨਾਮ-ਰਸ ਚਖਦੀ ਰਹਿੰਦੀ ਹੈ।

ਚੌਥਾ - ਸਹਜ ਵਿਚ ਕਾਲ ਨਹੀਂ ਵਿਆਪਕ ਹੁੰਦਾ।

ਪੰਜਵਾਂ - ਮਾਇਆ ਦੇ ਮੋਹ ਵਿਚ ਟਿਕੇ ਰਿਹਾਂ ਸਹਜ ਪ੍ਰਾਪਤ ਨਹੀਂ ਹੋ ਸਕਦਾ, ਨਾ ਹੀ ਜਨਮ ਮਰਣ ਦਾ ਗੇੜ ਮੁਕਦਾ ਹੈ।

ਛੇਵਾਂ - ਮਾਇਆ ਦੇ ਤਿੰਨ ਗੁਣਾਂ ਵਿਚ ਕੇਵਲ ਭਟਕਣਾ ਹੈ, ਚੌਥੀ ਤੁਰੀਆ ਆਤਮਕ ਅਵਸਥਾ ਵਿਚ ਸਹਿਜ ਤੇ ਸ਼ਾਂਤੀ ਹੈ।

ਸਤਵਾਂ - ਤਿੰਨਾਂ ਗੁਣਾਂ ਤੋਂ ਨਿਰਲੇਪ ਰਹਿ ਕੇ, ਸਿਫਤਿ-ਸਾਲਾਹ ਕਰਦਾ ਮਨੁਖ ਰੱਬ ਦਾ ਰੂਪ ਹੀ ਹੋ ਜਾਂਦਾ ਹੈ।

ਅਠਵਾਂ - ਮਨ ਦੇ ਸਹਜ ਅਤੇ ਸ਼ਾਂਤੀ ਤੋਂ ਬਿਨਾਂ ਸਾਰੇ ਜਗਤ ਉਤੇ ਮੋਹ ਦਾ ਘੁੱਪ ਹਨ੍ਹੇਰਾ ਛਾਇਆ ਹੋਇਆ ਹੈ। ਉਹ ਵਡਭਾਗੀ ਹਨ ਜਿਨ੍ਹਾਂ ਨੂੰ ਗੁਰੂ ਦੀ ਮਿਹਰ ਪ੍ਰਾਪਤ ਹੈ।

ਨੌਂਵਾਂ - ਸਹਜ ਵਿਚ ਵਿਚਰਦਾ ਮਨੁਖ ਗੁਰ ਸ਼ਬਦ ਰਾਹੀਂ ਅਦਿਸਟ, ਅਗੋਚਰ, ਨਿਰਭਉ ਨਿਰੰਕਾਰ ਨੂੰ ਪਛਾਣ ਲੈਂਦਾ ਹੈ।

ਦਸਵਾਂ - ਸਹਜ ਅਵਸਥਾ ਵਾਲਾ ਮਨੁਖ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਲੈਂਦਾ ਹੈ ਅਤੇ ਉਸ ਦੇ ਪਵਿਤਰ ਨਾਮ ਦਾ ਵਪਾਰ ਕਰਦਾ ਹੈ। ਨਾਮ ਦੇ ਖਜਾਨੇ ਅਤੁੱਟ ਹਨ, ਇਨ੍ਹਾਂ ਵਿਚ ਕਦੇ ਤੋਟ ਨਹੀਂ ਆਉਂਦੀ। ਗੁਰੂ ਮਹਾਰਾਜ ਦਾ ਸ਼ਬਦ ਇਸ ਪ੍ਰਕਾਰ ਹੈ -

*ਸਿਰੀ ਰਾਗੁ ਮਹਲਾ ੩॥*
*ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ॥*
*ਪੜਿ ਪੜਿ ਪੰਡਿਤ ਜੋਤਕੀ ਥਕੇ ਭੇਖੀ ਭਰਮਿ ਭੁਲਾਇ॥*
*ਗੁਰ ਭੇਟੇ ਸਹਜੁ ਪਾਇਆ ਆਪਣੀ ਕਿਰਪਾ ਕਰੇ ਰਜਾਇ॥੧॥*
*ਭਾਈ ਰੇ ਗੁਰ ਬਿਨੁ ਸਹਜੁ ਨ ਹੋਇ॥*
*ਸਬਦੈ ਹੀ ਤੇ ਸਹਜੁ ਊਪਜੈ ਹਰਿ ਪਾਇਆ ਸਚੁ ਸੋਇ॥*
*ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ॥*
*ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ॥*
*ਸਹਜੈ ਹੀ ਤੇ ਸੁਖ ਸਾਤਿ ਹੋਇ ਬਿਨੁ ਸਹਜੈ ਜੀਵਣੁ ਬਾਦਿ॥੨॥*
*ਸਹਜਿ ਸਾਲਾਹੀ ਸਦਾ ਸਦਾ ਸਹਜਿ ਸਮਾਧੀ ਲਗਾਇ॥*
*ਸਹਜੇ ਹੀ ਗੁਣ ਊਚਰੈ ਭਗਤਿ ਕਰੇ ਲਿਵ ਲਾਇ॥*
*ਸਬਦੇ ਹੀ ਹਰਿ ਮਨਿ ਵਸੈ ਰਸਨਾ ਹਰਿ ਰਸੁ ਖਾਇ॥੩॥*
*ਸਹਜੇ ਕਾਲੁ ਵਿਡਾਰਿਆ ਸਚ ਸਰਣਾਈ ਪਾਇ॥*
*ਸਹਜੇ ਹਰਿ ਨਾਮੁ ਮਨਿ ਵਸਿਆ ਸਚੀ ਕਾਰ ਕਮਾਇ॥*
*ਸੇ ਵਡਭਾਗੀ ਜਿਨੀ ਪਾਇਆ ਸਹਜੇ ਰਹੇ ਸਮਾਇ॥ ੪॥*
*ਮਾਇਆ ਵਿਚ ਸਹਜੁ ਨ ਊਪਜੈ ਮਾਇਆ ਦੂਜੈ ਭਾਇ॥*
*ਮਨਮੁਖ ਕਰਮ ਕਮਾਵਣੇ ਹਉਮੈ ਜਲੈ ਜਲਾਇ॥*
*ਜੰਮਣੁ ਮਰਣੁ ਨ ਚੂਕਈ ਫਿਰਿ ਫਿਰਿ ਆਵੈ ਜਾਇ॥੫॥*
*ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭਲਾਇ॥*
*ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ॥*
*ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ॥੬॥*
*ਨਿਰਗੁਣ ਨਾਮੁ ਨਿਧਾਨੁ ਹੈ ਸਹਜੇ ਸੋਝੀ ਹੋਇ॥*
*ਗੁਣਵੰਤੀ ਸਾਲਾਹਿਆ ਸਚੇ ਸਚੀ ਸੋਇ॥*
*ਭੁਲਿਆ ਸਹਜਿ ਮਿਲਾਇਸੀ ਸਬਦਿ ਮਿਲਾਵਾ ਹੋਇ॥ ੭॥*
*ਬਿਨੁ ਸਹਜੈ ਸਭੁ ਅੰਧੁ ਹੈ ਮਾਇਆ ਮੋਹੁ ਗੁਬਾਰੁ॥*
*ਸਹਜੇ ਹੀ ਸੋਝੀ ਪਈ ਸਚੈ ਸਬਦਿ ਅਪਾਰਿ॥*
*ਆਪੇ ਬਖਸਿ ਮਿਲਾਇਅਨੁ ਪੂਰੇ ਗੁਰ ਕਰਤਾਰਿ॥੮॥*
*ਸਹਜੇ ਅਦਿਸਟੁ ਪਛਾਣੀਐ ਨਿਰਭਉ ਜੋਤਿ ਨਿਰੰਕਾਰੁ॥*
*ਸਭਨਾ ਜੀਆ ਕਾ ਇਕੁ ਦਾਤਾ ਜੋਤੀ ਜੋਤਿ ਮਿਲਾਵਣਹਾਰੁ॥*

(ਬਾਕੀ ਪੰਨਾ 20 ਤੇ)

# ਸੁੰਦਰੀ

*ਡਾ. ਭਾਈ ਵੀਰ ਸਿੰਘ ਜੀ*

## 14 ਕਾਂਡ

ਕਈ ਇਤਿਹਾਸਕਾਰਾਂ ਦੀ ਰਾਇ ਹੈ ਕਿ ਅੱਠ ਕੁ ਹਜ਼ਾਰ ਦੇ ਲੱਗਭੱਗ ਖਾਲਸਾ ਏਸ ਜੰਗ ਵਿਚ ਸ਼ਹੀਦ ਹੋਇਆ। ਕੋਈ ਇਸ ਸੰਖਿਆ ਨੂੰ ਦਸ ਬਾਰਾਂ ਹਜ਼ਾਰ ਤੀਕ ਦਸਦੇ ਹਨ, ਪਰ ਰਤਨ ਸਿੰਘ ਜੀ ਲਿਖਦੇ ਹਨ ਕਿ ਕੋਈ ਚਾਲੀ, ਕੋਈ ਪੰਜਾਹ ਹਜ਼ਾਰ ਦਸਦਾ ਹੈ, ਗਿਣਤੀ ਦਾ ਠੀਕ ਪਤਾ ਨਹੀਂ। ਪਰ ਇਨ੍ਹਾਂ ਬਹਾਦਰਾਂ ਦੀ ਯਾਦਗਾਰ ਸਿੱਖੀ ਨੇ ਵੀ ਕਾਇਮ ਨਹੀਂ ਕੀਤੀ। ਜਗਤ ਦੀਆਂ ਹੋਰ ਕੌਮਾਂ ਨੇ ਆਪਣੇ ਵੱਡਿਆਂ ਦੇ ਰਾਈ ਜਿੰਨੇ ਉਪਕਾਰ ਬੀ ਮੇਰੂ ਕਰਕੇ ਮੰਨੇ ਤੇ ਯਾਦਗਾਰਾਂ ਬਣਾਈਆਂ, ਪਰ ਧੰਨ ਹਨ ਸਿੱਖ ਜਿਨ੍ਹਾਂ ਨੇ ਪਰਬਤਾਂ ਜਿੱਡੇ ਉਪਕਾਰ ਚੇਤੇ ਬੀ ਨਹੀਂ ਰੱਖੇ, ਸਗੋਂ ਆਪਣਾ ਇਤਿਹਾਸ ਬੀ ਨਹੀਂ ਸੰਭਾਲਿਆ।

ਇਸ ਜੁੱਧ ਦੇ ਮਗਰੋਂ ਕਾਬਲ ਤੇ ਦਿੱਲੀ ਦੇ ਪਾਤਸ਼ਾਹਾਂ ਵਿਚ ਲਾਹੌਰ ਦਾ ਇਲਾਕਾ ਦੁਖਸਮੀ ਵਹੁਟੀ ਵਾਂਗੂੰ ਦੁਖੀ ਰਿਹਾ। ਇਸ ਦਾ ਸਮਾਚਾਰ ਇਹ ਹੈ ਕਿ ਲਾਹੌਰ ਦਾ ਨਵਾਬ ਜ਼ਕਰੀਯਾ ਖਾਂ ਸੀ, ਜਿਸ ਦਾ ਪ੍ਰਸਿੱਧ ਨਾਉਂ ਖਾਨ ਬਹਾਦਰ ਸੀ, ਸਿੱਖ ਖਾਨੂੰ ਸੱਦਦੇ ਸਨ। ਇਹ ਸੰਮਤ 1783 (1726 ਈ.) ਦੇ ਲੱਗਭੱਗ ਲਾਹੌਰ ਦਾ ਸੂਬਾ ਹੋਇਆ ਤੇ ਜੇਠ 1802 (1745 ਈ.) ਵਿਚ ਮਰ ਗਿਆ। ਫਿਰ ਇਸ ਦਾ ਪੁੱਤਰ ਯਾਹਯਾ ਖਾਂ ਲਾਹੌਰ ਦਾ ਸੂਬਾ ਹੋਇਆ ਤੇ ਦੂਜਾ ਪੁੱਤਰ ਸ਼ਾਹ ਨਵਾਜ਼ ਖਾਨ ਮੁਲਤਾਨ ਦਾ ਹਾਕਮ ਬਣਿਆ ਸੀ। ਘੱਲੂਘਾਰਾ ਯਾਹਯਾ ਖਾਂ ਦੇ ਸਮੇਂ ਜੇਠ 1803 ਬਿਕ੍ਰਮੀ ਵਿਚ ਮੁੱਕਾ ਸੀ। ਹੁਣ ਸ਼ਾਹ ਨਵਾਜ਼ ਨੇ ਕੀਤਾ ਕਿ ਲਾਹੌਰ ਪੁਰ ਚੜ੍ਹਾਈ ਕਰਕੇ ਫਤੇ ਪਾਈ ਤੇ ਆਪੇ ਲਾਹੌਰ ਦਾ ਮਾਲਕ ਬਣ ਬੈਠਾ ਤੇ ਆਪਣੇ ਭਰਾ ਯਾਹਯਾ ਖਾਂ ਨੂੰ ਕੈਦ ਕਰ ਲਿਆ। ਪਰ ਯਾਹਯਾ ਖਾਂ ਕਿਸੇ ਹਿਕਮਤ ਨਾਲ ਕੈਦ ਵਿਚੋਂ ਨਿਕਲ ਕੇ ਦਿੱਲੀ ਪੁੱਜ ਗਿਆ। ਇਹ ਗੱਲ ਸੁਣ ਕੇ ਸ਼ਾਹਨਵਾਜ਼ ਨੂੰ ਪਿੱਸੂ ਪਏ ਕਿ ਹੁਣ ਦਿੱਲੀ ਦੇ ਪਾਤਸ਼ਾਹ ਦੀ ਫੌਜ ਆ ਕੇ ਜ਼ਰੂਰ ਮੇਰਾ ਕੰਘਾ ਕਰੇਗੀ, ਇਸ ਕਰਕੇ ਉਸ ਨੇ ਕਾਬਲ ਦੇ ਪਾਤਸ਼ਾਹ ਅਹਿਮਦ ਸ਼ਾਹ ਦੁਰਾਨੀ ਨੂੰ ਚਿੱਠੀ ਲਿਖੀ ਕਿ ਆਪ ਲਾਹੌਰ ਆ ਕੇ ਮੈਥੋਂ ਰਾਜ ਲੈ ਲਵੋ। ਇਹ ਸੁਣ ਕੇ ਦੁਰਾਨੀ ਪਾਤਸ਼ਾਹ ਤਾਂ ਕਾਬਲੋਂ ਤੁਰ ਕੇ ਪਸ਼ੌਰ ਆ ਪਹੁੰਚਾ ਤੇ ਉਧਰੋਂ ਦਿੱਲੀ ਦੇ ਪਾਤਸ਼ਾਹ ਨੇ ਸ਼ਾਹਨਵਾਜ਼ ਨੂੰ ਲਿਖ ਘੱਲਿਆ ਕਿ ਅਸੀਂ ਤੈਨੂੰ ਲਾਹੌਰ ਦਾ ਨਾਜ਼ਮ ਆਪਣੀ ਵਲੋਂ ਪ੍ਰਵਾਨ ਕਰਦੇ ਹਾਂ, ਤੂੰ ਆ ਰਹੇ ਦੁਰਾਨੀ ਪਾਤਸ਼ਾਹ ਦਾ ਟਾਕਰਾ ਕਰ। ਇਸ ਪੇਚ ਵਿਚ ਆ ਕੇ ਸ਼ਾਹ ਨਵਾਜ਼ ਨੇ ਦੁਰਾਨੀ ਦਾ ਟਾਕਰਾ ਕੀਤਾ, ਪਰ ਹਾਰ ਖਾ ਦਿੱਲੀ ਨੂੰ ਨੱਸ ਗਿਆ। ਦੁਰਾਨੀ ਦਾ ਇਹ ਹੱਲਾ ਪੋਹ 1804 ਬਿ: ਵਿਚ ਹੋਇਆ। ਲਾਹੌਰ ਨੂੰ ਬੇਤਰਸ ਦੁਰਾਨੀਆਂ ਨੇ ਬੁਰੀ ਤਰ੍ਹਾਂ ਲੁੱਟਿਆ ਤੇ ਇਸ ਪਰ ਕਬਜ਼ਾ ਕਰ ਲਿਆ। ਲਖਪਤ ਜਦ ਆਪਣੀ ਰਕਮ ਦੇ ਚੁੱਕਾ ਤਾਂ ਉਸ ਦੀ ਗੁੱਡੀ ਹੋਰ ਚੜ੍ਹੀ, ਲਾਹੌਰ ਦਾ ਬੰਦੋਬਸਤ ਕਰਕੇ ਅਬਦਾਲੀ ਆਪ ਦਿੱਲੀ ਜਿੱਤਣ ਨੂੰ ਅੱਗੇ ਤੁਰਿਆ। ਸਰਬਿੰਦ ਤੋਂ ਉਰੇਰੇ ਮਾਣੂਪੁਰ ਕੋਲ ਦਿੱਲੀ ਦੀ ਫੌਜ ਨਾਲ ਲੜਾਈ ਹੋਈ, ਜਿਸ ਵਿਚ ਦੁਰਾਨੀ ਹਾਰ ਕੇ ਆਪਣੇ ਦੇਸ਼ ਨੂੰ ਨੱਸ ਗਿਆ। ਕਹਿੰਦੇ ਹਨ ਕਿ ਦੁਰਾਨੀ ਜਾਂਦਾ ਹੋਇਆ ਲਖਪਤ ਨੂੰ ਲਾਹੌਰ ਦਾ ਸੂਬਾ ਬਣਾ ਗਿਆ। ਪਰ ਲਾਹੌਰ ਦਾ ਰਾਜ ਦਿੱਲੀ ਦੇ ਪਾਤਸ਼ਾਹ ਵਲੋਂ ਮੁਅਯਨੁਲ ਮੁਲਕ ਨੂੰ ਮਿਲਿਆ ਜਿਸ ਨੇ ਕਿ ਅਬਦਾਲੀ ਨੂੰ ਭਾਂਜ ਦਿਤੀ ਸੀ ਤੇ ਜਿਸ ਦਾ ਨਾਉਂ ਮੀਰ ਮੁਅਯਨੁਲ ਮੁਲਕ ਵੱਜਿਆ। ਦੀਵਾਨ ਲਖਪਤ ਕੈਦ ਕੀਤਾ ਗਿਆ ਅਰ ਉਸ ਪਰ 30 ਲੱਖ ਦਾ ਜੁਰਮਾਨਾ ਲੱਗਾ। 20-22 ਲੱਖ ਤਾਂ ਉਸ ਦੀ ਜਾਇਦਾਦ ਕੁਰਕ ਕਰਨ ਨਾਲ ਵਸੂਲ ਹੋਇਆ ਤੇ ਬਾਕੀ ਬਦਲੇ ਸਰਕਾਰੀ ਕੈਦ ਵਿਚ ਪਾਇਆ ਗਿਆ। ਫਿਰ ਦੀਵਾਨ ਕੌੜਾ ਮੱਲ ਨੇ ਚੋਖੀ ਰਕਮ ਦੇ ਕੇ ਉਸ ਨੂੰ ਮਾਨੋਂ ਮੁੱਲ ਲੈ ਕੇ ਆਪਣੇ ਕਾਬੂ ਕੀਤਾ। ਦੀਵਾਨ ਕੌੜਾ ਮੱਲ ਦੀ ਪਤ ਹੁਣ ਨੇਕ ਨੀਯਤੀ ਤੇ ਹਰ ਤਰ੍ਹਾਂ ਦੀ ਪ੍ਰਬੀਨਤਾਈ ਕਰਕੇ ਦਰਬਾਰ ਵਿਚ ਬਹੁਤ ਵਧ ਗਈ ਸੀ।

ਹੁਣ ਲਖਪਤ ਦਾ ਅੰਤ ਦੱਸੀਏ ਕਿ ਕੀ ਹੋਇਆ? ਦੀਵਾਨ ਕੌੜਾ ਮੱਲ ਨੇ ਲਖਪਤ ਨੂੰ ਕਰੜੀ ਤਰ੍ਹਾਂ ਕੈਦ ਕੀਤਾ ਅਰ ਖਾਲਸੇ ਨੂੰ ਚੋਰੀ ਖਬਰ ਭੇਜ ਦਿਤੀ ਕਿ ਆਪਣੇ ਵੈਰੀ ਦੀ ਭੁਗਤ ਸਵਾਰ ਲਓ। ਸੋ ਸਿੱਖਾਂ ਨੇ ਉਸ ਨੂੰ ਉਸ ਦੇ ਮੰਦ ਕਰਮਾਂ ਦਾ ਜੋਗ ਦੰਡ ਦਿਤਾ। ਬੇਦੋਸ਼ਾਂ ਨੂੰ ਕਤਲ ਕਰਨਾ, ਹਜ਼ਾਰਾਂ ਨੂੰ ਤਸੀਹੇ ਦੇ ਕੇ ਮਾਰਨਾ ਤੇ ਕਈ ਵਿਧਵਾ ਸਿੰਘਣੀਆਂ, ਅਨਾਥ ਭੁਝੰਗੀਆਂ ਅਰ ਹੋਰ ਬੇਗੁਨਾਹਾਂ ਦਾ ਲਹੂ ਡੋਲ੍ਹਣਾ ਕਦੀ ਵਿਅਰਥ ਨਹੀਂ ਜਾ ਸਕਦਾ। ਲਖਪਤ ਦੀ ਮੌਤ ਬੜੇ ਕਸ਼ਟ ਵਾਲੀ ਸੀ, ਲਖਪਤ ਛੇ ਮਹੀਨੇ ਸਿੰਘਾਂ ਦੀ ਕੈਦ ਵਿਚ ਰਹਿ ਕੇ ਮੋਇਆ, ਪਰ ਦੰਡ ਦਾਤੇ ਉਸ ਦੇ ਕੀਤੇ ਜ਼ੁਲਮਾਂ ਦੀ ਪੜੋਪੀ ਨਾਲ ਉਸ ਦੀ ਗਿਣਤੀ ਕਰ ਰਹੇ ਸੀ। ਪਾਪੀ ਕੇ ਮਾਰਨੇ ਕੋ ਪਾਪ ਮਹਾਂਬਲੀ ਹੈ। ਪੰਥ ਪ੍ਰਕਾਸ਼ ਕ੍ਰਿਤ ਗਿਆਨੀ ਗਿਆਨ ਸਿੰਘ ਵਿਚ ਲਿਖਿਆ ਹੈ -

***ਦੁਖ ਗਹਿ ਅਤਿ ਲਖੂ ਮਰਯੋ, ਪਾਛੇ ਕੌੜਾ ਮੱਲ।***
***ਕਰੀ ਦੀਵਾਨੀ ਧਰਮ ਕੀ, ਲੀਨੋਂ ਜਸ ਜਗ ਭੱਲ।***

ਜੇਠ 1803 ਘੱਲੂਘਾਰੇ ਤੋਂ ਬਾਅਦ ਪੋਹ 1804 ਤੱਕ ਬੀ ਖਾਲਸਾ ਸੁਖੀ ਨਹੀਂ ਹੋਇਆ। ਪਰ ਦੁਰਾਨੀ ਜਿਸ ਵੇਲੇ ਲਾਹੌਰ ਨੂੰ ਲੁੱਟ ਪੁੱਟ ਵੈਰਾਨ ਕਰਕੇ ਸਤਲੁੱਜ ਪਾਰ ਹੋਇਆ, ਖਾਲਸਾ ਜੀ ਝਾੜ ਝਾੜ ਵਿਚੋਂ ਨਿਕਲ ਪਏ ਤੇ ਲੱਗੇ ਆਪਣੇ ਬਦਲੇ ਲੈਣ। ਇਹ ਵੇਲਾ ਖਾਲਸੇ ਲਈ ਪੁਰਬੀਦਾ ਸੀ। ਮਾਲਵੇ ਵਿਚ ਪਲ ਕੇ ਸਿੰਘ ਬੱਗੇ ਸ਼ੀਹ ਵਾਂਗੂੰ ਖੜ੍ਹੇ ਹੋ ਗਏ ਸਨ ਅਤੇ ਇਨ੍ਹਾਂ ਦੀ ਫੌਜੀ ਗਿਣਤੀ 20 ਕੁ ਹਜ਼ਾਰ ਨੂੰ ਫੇਰ ਅੱਪੜ ਪਈ ਸੀ। ਚਾਹੇ ਕਿਤਨੇ ਹੀ ਕਸ਼ਟਾਂ ਨਾਲ ਜੰਗਾਂ ਜੁੱਧਾਂ ਤੇ ਜ਼ੁਲਮਾਂ ਵਿਚ ਸਿੰਘ ਮਾਰੇ ਜਾਂਦੇ, ਪਰ ਇਨ੍ਹਾਂ ਦੀ ਗਿਣਤੀ ਫੇਰ ਪੂਰੀ ਹੋ ਜਾਂਦੀ। ਇਨ੍ਹਾਂ ਦੇ ਕੁਰਬਾਨੀ ਦੇ ਜੀਵਨ ਦਾ ਜਾਦੂ, ਇਨ੍ਹਾਂ ਦੀ ਪਵਿੱਤਰਤਾ

ਤੇ ਬੰਦਗੀ, ਇਨ੍ਹਾਂ ਦਾ ਦੇਸ਼ ਨੂੰ ਸੁਤੰਤਰ ਕਰਨ ਦਾ ਚਾਉ ਤੇ ਹਾਕਮਾਂ ਦੇ ਜ਼ੁਲਮ ਹੋਰ ਹੋਰ ਪ੍ਰੇਮੀ ਪ੍ਰੇਰ ਕੇ ਲੈ ਆਉਂਦੀ ਤੇ ਅੰਮ੍ਰਿਤ ਦਾ ਪ੍ਰਵਾਹ ਜਾਰੀ ਰਹਿੰਦਾ। ਲਾਹੌਰ ਲਈ ਜਦ ਦਿੱਲੀ ਤੇ ਕਾਬਲ ਦੇ ਮਾਲਕ ਲੜ ਰਹੇ ਸਨ, ਖਾਲਸੇ ਨੇ ਵੈਰੀਆਂ ਤੋਂ ਬਦਲੇ ਲੈਣੇ ਅਰੰਭੇ। ਜਦ ਅਹਿਮਦ ਸ਼ਾਹ ਦੁਰਾਨੀ ਹਾਰ ਖਾ ਕੇ ਨੱਸਿਆ ਤਦ ਖਾਲਸੇ ਨੇ ਉਸ ਦਾ ਪਿੱਛਾ ਭੀ ਕੀਤਾ ਤੇ ਜਿਹਲਮ ਤਕ ਪਿੱਛਾ ਕਰ ਕੇ, ਲਈ ਜਾਂਦੇ ਦੇਸ ਦੇ ਮਾਲ ਵਿਚੋਂ ਚੋਖੀ ਲੁੱਟ ਮਾਰ ਮੋੜ ਲੀਤੀ।

ਫੇਰ ਅੰਮ੍ਰਿਤਸਰ ਆ ਇਕੱਠੇ ਹੋਏ ਅਰ ਗੁਰਮਤਾ ਕੀਤਾ, ਜਿਸ ਦਾ ਸਿੱਟਾ ਇਹ ਨਿਕਲਿਆ ਕਿ ਰਾਮਸਰ ਉਤੇ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੰਨ੍ਹੀ ਗਈ ਸੀ, ਸਿੰਘਾਂ ਨੇ ਇਕ ਰੌਣੀ ਬਣਾਈ - ਦੁਸ਼ਮਨ ਤੋਂ ਰੱਖਿਆ ਲਈ। ਜੇ ਛੋਟੀ ਛੋਟੀ ਕੱਚੀ ਕੰਧ (ਵਲਗਣ) ਖੜ੍ਹੀ ਕਰ ਲਈ ਜਾਏ, ਉਸ ਨੂੰ ਰੌਣੀ ਆਖਦੇ ਹਨ, ਇਹ ਇਕ ਫੌਜੀ ਸਿਰ ਲੁਕਾਉਣੀ ਹੁੰਦੀ ਹੈ, ਇਸ ਨੂੰ ਮਗਰੋਂ ਗੜ੍ਹ ਬਣਾਇਆ ਗਿਆ ਸੀ ਅਰ ਇਸ ਦੇ ਗਿਰਦੇ ਖੇਤ ਬੀਜ ਕੇ ਰਾਮ ਰੌਣੀ ਨਾਮ ਧਰਿਆ। ਮੀਰ ਮੰਨੂੰ ਹੁਣ ਪੰਜਾਬ ਦਾ ਨਵਾਂ ਸੂਬਾ ਆਇਆ ਸੀ। ਇਹ ਬੀ ਸਿੱਖਾਂ ਦੇ ਮਗਰ ਹੱਥ ਧੋ ਕੇ ਪੈ ਗਿਆ ਤੇ ਇਸ ਨੇ ਭੀ ਬੜੇ ਅਤਿਆਚਾਰ ਆਰੰਭ ਕੀਤੇ। ਆਦੀਨਾ ਬੇਗ ਦੀ ਸਲਾਹ ਨਾਲ ਸਿੱਖਾਂ ਦੀਆਂ ਗ੍ਰਿਫਤਾਰੀਆਂ ਆਰੰਭ ਹੋ ਗਈਆਂ ਤੇ ਘੋੜ ਮੰਡੀ ਲਾਹੌਰ ਵਿਚ ਕਤਲਾਮਾਂ ਲੱਗੀਆਂ ਹੋਣ। ਇਧਰ ਦੇਸ ਵਿਚ ਸਿੱਖਾਂ ਵਿਰੁੱਧ ਇਹ ਕਹਿਰ ਜਾਰੀ ਕਰਕੇ ਮੰਨੂੰ ਨੇ ਰਾਮਰੌਣੀ ਸਰ ਕਰਨੀ ਚਾਹੀ ਤੇ ਰੌਣੀਸਰ ਕਰਨ ਲਈ ਉਸ ਨੇ ਆਦੀਨਾ ਬੇਗ ਨੂੰ ਥਾਪਿਆ, ਖਾਨ ਅਜੀਜ ਸਦੀਕ ਬੇਗ ਆਦਿ ਨਾਲ ਦਿਤੇ ਤੇ ਕੱਚਾ ਕਿਲ੍ਹਾ ਸਰ ਕਰਨ ਲਈ ਅੰਮ੍ਰਿਤਸਰ ਘੱਲਿਆ। ਖਾਲਸਾ ਬੀ ਆਕੀ ਹੋ ਬੈਠਾ। ਬਾਹਰ ਦੇ ਸਿੰਘਾਂ ਨੇ ਇਹ ਖਬਰਾਂ ਸੁਣ ਕੇ ਦਾਨਾ ਘਾਹ ਪੱਠੇ ਆਦਿ ਭਰਾਵਾਂ ਨੂੰ ਗੱਡਿਆਂ ਦੇ ਗੱਡੇ ਭਰ ਕੇ ਘੱਲੇ, ਪਰ ਬਾਹਰਲੀ ਫੜੋ ਫੜਾਈ ਨੇ ਰੋਕਾਂ ਪਾ ਦਿਤੀਆਂ। ਤੁਰਕ ਸੈਨਾਂ ਨੇ ਰੌਣੀ ਦੇ ਉਦਾਲੇ ਘੇਰਾ ਘੱਤਿਆ, ਕਿੰਨਾ ਸਮਾਂ ਇਸ ਗੱਲ ਨੂੰ ਬੀਤ ਗਿਆ, ਪਰ ਤੁਰਕਾਂ ਤੋਂ ਕੁਝ ਖੋਹਣ ਨਾ ਖੁੱਥੇ। ਸਿੱਖ ਅੰਦਰੋਂ ਹੀ ਉਹ ਵਾੜਾਂ ਝਾੜਨ ਕਿ ਚੇਤ ਦੀਆਂ ਹੋਲਾਂ ਵਾਂਗੂੰ ਵੈਰੀ ਦੀ ਸੈਨਾ ਭੁੱਜੇ। ਕਿਸੇ ਦਿਨ ਖਾਲਸਾ ਬਹਾਦਰ ਬਾਹਰ ਨਿਕਲ ਕੇ ਬੀ ਹੱਲਾ ਖੇਡ ਜਾਵੇ ਅਰ ਤੁਰਕਾਂ ਦੀ ਲੁੱਟ ਨਾਲ ਹੱਥ ਰੰਗ ਕੇ ਫੇਰ ਕਿਲ੍ਹੇ ਵਿਚ ਜਾ ਵੜੇ।

ਜੱਸਾ ਸਿੰਘ ਨਾਮੇ ਇਕ ਸਿੱਖ ਬੜਾ ਬਹਾਦਰ ਖਾਲਸੇ ਵਿਚ ਸੀ। ਵੈਰੀ ਦੀ ਧੀ ਮਾਰਨ ਦੇ ਸ਼ੁਭੇ (ਸ਼ੱਕ) ਵਿਚ ਸਿੱਖਾਂ ਨੇ ਉਸ ਨੂੰ ਛੇਕ ਦਿਤਾ ਸੀ, ਤਦ ਤੋਂ ਉਹ ਨਵਾਬ ਆਦੀਨਾ ਬੇਗ ਪਾਸ ਸੌ ਸਿੱਖ ਸਿਪਾਹੀ ਨਾਲ ਲੈ ਕੇ ਨੌਕਰ ਜਾ ਰਿਹਾ ਸੀ। ਆਦੀਨਾ ਬੇਗ, ਜੱਸਾ ਸਿੰਘ ਤੇ ਇਸਦੇ ਸਿੱਖ ਜਥੇ ਸਮੇਤ ਰਾਮ ਰੌਣੀ ਦੇ ਘੇਰੇ ਵਿਚ ਜੁੱਟਿਆ ਹੋਇਆ ਸੀ। ਤੁਰਕ ਸੈਨਾਂ ਨੇ ਸਿੱਖਾਂ ਨੂੰ ਘੇਰੇ ਵਿਚ ਕਰ ਕੇ ਕਈ ਮਹੀਨੇ ਟਪਾ ਦਿਤੇ। ਹੁਣ ਰਸਦ ਦਾਨਾ ਭੀ ਮੁੱਕਣ ਲੱਗਾ, ਤਦ ਤਾਂ ਅੰਦਰ ਡਾਢੀ ਔਕੜ ਆ ਬਣੀ। ਕਈ ਢੰਗ ਸੋਚਣ ਪਰ ਕੋਈ ਪੇਸ਼ ਨਾ ਜਾਏ। ਛੇਕੜ ਖਾਲਸੇ ਨੇ ਸੋਚਿਆ ਕਿ ਹੁਣ ਸ਼ਹੀਦ ਹੋਣ ਦਾ ਵੇਲਾ ਹੈ, ਇਕੋ ਵਾਰੀ ਟੁੱਟ ਕੇ ਵੈਰੀ ਉਤੇ ਜਾ ਪਈਏ, ਮਾਰ ਦੇਈਏ ਤੇ ਮਰ ਜਾਈਏ। ਇਸ ਗੱਲ ਦੀ ਖਬਰ ਤੁਰਕਾਂ ਵਿਚ ਜਾ ਪਹੁੰਚੀ। ਜੱਸਾ ਸਿੰਘ ਦੇ ਕੌਮੀ ਪਿਆਰ ਤੇ ਧਰਮ ਭਾਵ ਨੇ ਜੋਸ਼ ਖਾਧਾ ਤੇ ਸੋਚਣ ਲੱਗਾ ਕਿ ਪੰਥ ਸ਼ਹੀਦੀ ਪਾਊ ਤੇ ਮੈਂ ਖਾਲਸੇ ਤੋਂ ਬੇਮੁਖ ਮਰੂੰ, ਗੁਰੂ ਖਾਲਸਾ ਹੈ ਤੇ ਮੈਂ ਖਾਲਸੇ ਤੋਂ ਬੇਮੁਖ ਹਾਂ, ਜੋਗ ਹੈ ਕਿ ਤਨਖਾਹ ਬਖਸ਼ਾ ਕੇ ਸ਼ਹੀਦ ਹੋਈਏ ਤੇ ਮੁਕਤ ਭੁਗਤ ਲਵੀਏ।

ਇਸ ਪਛਤਾਵੇ ਵਿਚ ਤੀਰ ਨਾਲ ਬੰਨ੍ਹ ਕੇ ਖਾਲਸੇ ਨੂੰ ਚਿੱਠੀ ਘੱਲੀ ਤੇ ਤੀਰ ਨਾਲ ਹੀ ਉਤਰ ਪਹੁੰਚਣ ਤੇ ਆਪਣੇ ਸਾਥੀਆਂ ਸਣੇ ਤੁਰਕਾਂ ਵਿਚੋਂ ਨਿਕਲ ਕੇ ਖਾਲਸੇ ਦੇ ਚਰਨਾਂ ਵਿਚ ਜਾ ਕੇ ਤਨਖਾਹ ਬਖਸ਼ਾ ਕੇ ਸ਼ਹੀਦੀ ਦਾ ਅੰਮ੍ਰਿਤ ਪੀਣ ਲਈ ਸਾਂਝੀਵਾਲ ਹੋ ਗਿਆ।

ਅਸੀਂ ਦੱਸ ਆਏ ਹਾਂ ਕਿ ਰੌਣੀ ਤੇ ਹੱਲਾ ਕਰਨ ਤੋਂ ਪਹਿਲੋਂ ਦੇਸ਼ ਵਿਚ ਮੰਨੂੰ ਨੇ ਸਿੱਖਾਂ ਦੀ ਕਤਲਾਮ ਫੇਰ ਸ਼ੁਰੂ ਕੀਤੀ ਹੋਈ ਸੀ। ਇਧਰ ਰਾਮ ਰੌਣੀ ਨੂੰ ਘੇਰਾ ਪਾਇਆ ਹੋਇਆ ਸੀ ਤੇ ਉਧਰ ਉਨ੍ਹਾਂ ਸਿੱਖਾਂ ਨੂੰ, ਜੋ ਪਹਾੜਾਂ ਵਿਚ ਲੁਕੇ ਹੋਏ ਸਨ, ਰਾਜਿਆਂ ਵਲ ਖਤ ਪਾ ਕੇ ਪਕੜਵਾ ਮੰਗਵਾਇਆ ਸੀ। ਸੈਂਕੜੇ ਸਿੱਖ ਰੋਜ਼ ਪਕੜੇ ਆਉਂਦੇ ਤੇ ਨਖਾਸ ਵਿਚ ਕਤਲ ਕੀਤੇ ਜਾਂਦੇ ਸਨ।

ਆਦੀਨਾ ਬੇਗ ਨੇ ਕਿਸੇ ਫਰੇਬ ਨਾਲ ਸਿੱਖਾਂ ਨੂੰ ਸੁਲਹ ਦੇ ਬਹਾਨੇ ਸੱਦ ਕੇ ਕਤਲ ਕਰਨ ਦਾ ਮਨਸੂਬਾ ਸੋਚਿਆ ਸੀ, ਪਰ ਸਿੱਖ ਸਰਦਾਰ ਤਾੜ ਗਏ ਸਨ ਤੇ ਕਾਬੂ ਨਹੀਂ ਆਏ ਸਨ। ਆਦੀਨਾ ਬੇਗ ਨੇ ਲਾਹੌਰੋਂ ਹੁਣ ਹੋਰ ਫੌਜ ਮੰਗਵਾਈ। ਇਸੇ ਨਾਲ ਮੰਨੂੰ ਨੇ ਦੀਵਾਨ ਕੌੜਾ ਮੱਲ ਨੂੰ ਘੱਲਿਆ। ਦੀਵਾਨ ਸਾਹਿਬ ਹੁਣ ਮੁਸ਼ਕਲ ਵਿਚ ਸਨ। ਸਿੱਖਾਂ ਦੀ ਤਾਕਤ ਨੂੰ ਉਹ ਨਸ਼ਟ ਨਹੀਂ ਹੋਣ ਦੇਣਾ ਚਾਹੁੰਦੇ ਸਨ ਤੇ ਫਰਜ਼ ਮਨਸਬੀ ਹੋਰ ਸੀ। ਦੱਸੀਦਾ ਹੈ ਕਿ ਸਰਦਾਰ ਜੱਸਾ ਸਿੰਘ ਨੇ ਦੀਵਾਨ ਸਾਹਿਬ ਨੂੰ ਲਿਖਿਆ ਕਿ ਇਹ ਵੇਲਾ ਹੈ ਖਾਲਸੇ ਦੀ ਮਦਦ ਦਾ, ਤੁਸੀਂ ਸਾਡੇ ਮਿੱਤਰ ਹੋ, ਬਹੁੜੋ। ਦੀਵਾਨ ਜੀ ਨੇ ਹੁਣ ਸੋਚਿਆ ਕਿ ਮੰਨੂੰ ਤੇ ਸਿੱਖਾਂ ਦੀ ਸੁਲਹ ਕਰਾ ਦਿਆਂ, ਸਿੱਖਾਂ ਤੇ ਮੰਨੂੰ ਦੀ ਤਾਕਤ ਰਲ ਕੇ ਬਦੇਸ਼ੀ ਅਹਿਮਦਸ਼ਾਹ ਦੁਰਾਨੀ ਦਾ ਟਾਕਰਾ ਕਰੇ ਤੇ ਪਠਾਣੀ ਜ਼ੋਰ ਨਾ ਪੰਜਾਬ ਵਿਚ ਬੱਝਣਾ ਪਾਵੇ। ਸੋ ਆਪ ਨੇ ਲਾਹੌਰ ਜਾ ਕੇ ਮੰਨੂੰ ਨਾਲ ਆਪਣਾ ਜਿੰਮਾਂ ਲੈ ਕੇ ਸੁਲਹ ਕਰਾ ਦਿਤੀ। ਸਿੱਖ ਸੁਖੀ ਹੋ ਗਏ ਤੇ ਕੁਛ ਮਹੀਨੇ ਅਰਾਮ ਦੇ ਲੰਘੇ ਤੇ ਖਾਲਸੇ ਦੀ ਗਿਣਤੀ ਭੀ ਖੂਬ ਵਧੀ। ਲਗਭੱਗ ਵਰ੍ਹਾ ਕੁ ਹੀ ਬੀਤਿਆ ਹੋਊ ਕਿ ਦੁਰਾਨੀ ਫੇਰ ਫੌਜ ਲੈ ਕੇ ਪੰਜਾਬ ਪਰ ਧਾਵਾ ਕਰਨ ਆਇਆ। ਇਹ ਮੱਘਰ 1905 ਬਿ: ਦੀ ਗੱਲਬਾਤ ਹੈ।

ਮੱਘਰ 1805 (ਦਸੰਬਰ 1749 ਈ:) ਵਿਚ ਅਹਿਮਦਸ਼ਾਹ ਦੇ ਇਸ ਹਮਲੇ ਦੇ ਟਾਕਰੇ ਲਈ ਮੰਨੂੰ ਚਨਾਬ ਦੇ ਕਿਨਾਰੇ ਸੋਧਰੇ ਜਾ ਪਹੁੰਚਾ। ਪਰ ਮੰਨੂੰ ਅਹਿਮਦਸ਼ਾਹ ਨਾਲ

## ਭੋਰੇ ਵਿਚ ਭਜਨ ਕਰਨ ਦਾ ਸੰਕਲਪ

ਜਦੋਂ ਤੋਂ ਬਾਬਾ ਜੀ ਸਾਧ ਵੇਲਾ - ਸਖਰ ਰੋੜੀ, ਗੁਰੂ ਨਾਨਕ ਦੇਵ ਜੀ ਦੇ ਤਪ ਅਸਥਾਨ ਤੋਂ ਹੋ ਕੇ ਆਏ ਸੀ, ਉਸ ਸਮੇਂ ਤੋਂ ਹੀ ਇਨ੍ਹਾਂ ਦੇ ਅੰਦਰ ਇਕ ਫੁਰਨਾ ਚਲ ਰਿਹਾ ਸੀ ਕਿ ਇਕਾਂਤ ਥਾਂ ਤੇ ਬੈਠ ਕੇ ਲੰਮੇ ਸਮੇਂ ਲਈ ਹੋਰ ਤਪ ਸਾਧਨਾ ਕੀਤੀ ਜਾਵੇ। ਹੁਣ ਵਿਆਹ ਦੇ ਕੰਮ ਕਾਰ ਤੋਂ ਸਾਰੇ ਵਿਹਲੇ ਹੋ ਕੇ ਆਪੋ ਆਪਣੇ ਕੰਮ ਧੰਦਿਆਂ ਵਿਚ ਲੱਗ ਗਏ। ਬਾਬਾ ਜੀ ਨੇ ਇਸ ਫੁਰਨੇ ਬਾਰੇ ਸਰਦਾਰ ਚੰਦਾ ਸਿੰਘ ਤੇ ਮਾਤਾ ਸੁਖ ਕੌਰ ਨਾਲ ਗਲ ਕੀਤੀ ਕਿ ਮੇਰੀ ਇੱਛਾ ਹੈ ਕਿ ਇਕ ਭੋਰਾ ਤਿਆਰ ਕੀਤਾ ਜਾਵੇ ਜਿਸ ਵਿਚ ਮੈਂ ਘਟੋ ਘਟ ਛੇ ਮਹੀਨੇ ਲਈ ਤਪ ਕਰਾਂ ਅਤੇ ਕੋਈ ਵੀ ਮੈਨੂੰ ਤੰਗ ਨਾ ਕਰੇ, ਪ੍ਰੇਸ਼ਾਨ ਨਾ ਕਰੇ, ਸੋ ਇਸ ਵਾਸਤੇ ਮੈਨੂੰ ਸਹਿਯੋਗ ਦੀ ਲੋੜ ਹੈ। ਦੋਵੇਂ ਜੀਅ, ਬਾਬਾ ਜੀ ਦਾ ਇਹ ਇਰਾਦਾ ਸੁਣ ਕੇ ਠਠੰਬਰ ਗਏ ਤੇ ਮਨ ਵਿਚ ਸੋਚਣ ਲੱਗੇ ਕਿ ਇਹ ਤਾਂ ਸ਼ਾਦੀ-ਸ਼ੁਦਾ ਹੈ ਤੇ ਜੇਕਰ ਇਹ ਬੇਟਾ ਸਾਧ ਬਣ ਗਿਆ ਤੇ ਕਿਤੇ ਘਰ ਬਾਰ ਹੀ ਨਾ ਤਿਆਗ ਦੇਵੇ। ਪਰ ਉਪਰੋਂ ਆਪ ਦੋਵਾਂ ਜੀਆਂ ਨੇ ਕਿਹਾ ਕਿ ਬੇਟਾ ਠੀਕ ਹੈ, ਜਿਵੇਂ ਤੁਹਾਡਾ ਜੀਅ ਕਰਦਾ ਹੈ, ਅਸੀਂ ਪੂਰੀ ਤਰ੍ਹਾਂ ਨਾਲ ਸਹਿਮਤ ਹਾਂ। ਕੁਝ ਦਿਨਾਂ ਬਾਅਦ ਗੱਲਾਂ ਬਾਤਾਂ ਵਿਚ ਮਾਤਾ ਜੀ ਨੇ ਆਪ ਤੋਂ ਪਿੰਡ ਦਾ ਪਤਾ ਟਿਕਾਣਾ ਪੁਛ ਲਿਆ ਅਤੇ ਸਰਦਾਰ ਚੰਦਾ ਸਿੰਘ ਤੇ ਮਾਤਾ ਸੁਖ ਕੌਰ ਨੇ ਪਿੰਡ ਧਮੋਟ ਨੂੰ ਪਿਤਾ ਕਰਤਾਰ ਸਿੰਘ ਦੇ ਨਾਂ ਚਿਠੀ ਪਾ ਦਿਤੀ ਜਿਸ ਵਿਚ ਸਾਰਾ ਹਾਲ ਲਿਖ ਦਿਤਾ ਤੇ ਦੱਸ ਦਿਤਾ ਕਿ ਤੁਹਾਡਾ ਸਪੁਤਰ ਵਰਿਆਮ ਸਿੰਘ ਸਾਡੇ ਪਾਸ ਰਹਿ ਰਿਹਾ ਹੈ। ਅਸੀਂ ਇਸ ਨੂੰ ਆਪਣਾ ਸੱਤਵਾਂ ਪੁਤਰ ਬਣਾ ਲਿਆ ਹੈ। ਇਸ ਦੇ ਪਰਚਾਰ ਦਾ ਸਦਕਾ ਸਿੰਧ ਦੇ ਇਸ ਇਲਾਕੇ ਵਿਚ ਲੋਕਾਂ ਨੇ ਸ਼ਰਾਬਾਂ ਪੀਣੀਆਂ ਛੱਡ ਦਿਤੀਆਂ ਹਨ, ਮਾਸ ਆਦਿ ਖਾਣਾ ਛੱਡ ਦਿਤਾ ਹੈ, ਚੋਰੀ ਕਰਨੀ ਛੱਡ ਦਿਤੀ ਹੈ। ਸਾਰੇ ਪਰਿਵਾਰਾਂ ਨੂੰ ਸਿਖੀ ਵਿਚ ਲਿਆ ਕੇ ਗੁਰੂ ਗਰੰਥ ਸਾਹਿਬ ਦੇ ਲੜ ਲਾ ਰਹੇ ਹਨ। ਤੁਸੀਂ ਸਚਮੁਚ ਧੰਨ ਹੋ ਜਿਨ੍ਹਾਂ ਨੂੰ ਐਸਾ ਗੁਰਮੁਖ ਪੁਤਰ ਵਾਹਿਗੁਰੂ ਜੀ ਨੇ ਬਖਸ਼ਿਆ ਹੈ, ਜੋ ਆਪ ਵੀ ਨਾਮ ਜਪਦਾ ਹੈ ਤੇ ਦੂਸਰਿਆਂ ਨੂੰ ਵੀ ਨਾਮ ਜਪਾਉਂਦਾ ਹੈ। ਪਰ ਹੁਣ ਇਸ ਗੁਰਮੁਖ ਪੁਤਰ ਦੇ ਮਨ ਵਿਚ ਇਕ ਫੁਰਨਾ ਕੰਮ ਕਰ ਰਿਹਾ ਹੈ ਕਿ ਇਹ ਇਕ ਭੋਰਾ ਬਣਵਾ ਰਹੇ ਹਨ ਤੇ ਕਹਿੰਦੇ ਹਨ ਕਿ ਮੈਂ ਛੇ ਮਹੀਨੇ ਵਾਸਤੇ ਅੰਦਰ ਬੈਠਣਾ ਹੈ, ਤਪ ਕਰਨਾ ਹੈ। ਪਹਿਲਾਂ ਤਾਂ ਸਾਨੂੰ ਪਤਾ ਨਹੀਂ ਸੀ ਕਿ ਇਹ ਸ਼ਾਦੀ-ਸ਼ੁਦਾ ਹਨ, ਪਰ ਗੱਲਾਂ ਬਾਤਾਂ ਵਿਚ ਅਸੀਂ ਪੁਛ ਲਿਆ ਕਿ ਇਨ੍ਹਾਂ ਦੀ ਧਰਮ ਸੁਪਤਨੀ ਤੁਹਾਡੇ ਕੋਲ ਹੀ ਰਹਿ ਰਹੀ ਹੈ। ਸਾਡੀ ਬੇਨਤੀ ਹੈ ਕਿ ਆਪ ਤੁਰੰਤ ਹੀ ਇਸ ਬੇਟੀ ਨੂੰ ਸਾਡੇ ਕੋਲ ਸਿੰਧ ਭੇਜ ਦਿਉ ਤਾ ਕਿ ਐਸਾ ਨਾ ਹੋਵੇ ਕਿ ਬੇਟਾ ਭੋਰੇ ਵਿਚ ਬੈਠ ਜਾਵੇ, ਇਸ ਕਰਕੇ ਲੇਟ ਨਹੀਂ ਹੋਣਾ, ਜਲਦੀ ਤੋਂ ਜਲਦੀ ਬੇਟੀ ਰਣਜੀਤ ਕੌਰ ਨੂੰ ਭੇਜ ਦਿਉ। ਜਦੋਂ ਇਹ ਖਤ ਧਮੋਟ ਪੁਜਾ ਤਾਂ ਆਪ ਜੀ ਦੇ ਪਿਤਾ ਜਥੇਦਾਰ ਕਰਤਾਰ ਸਿੰਘ ਜੀ ਨੇ ਸਾਰੇ ਪਰਿਵਾਰ ਨਾਲ ਗਲ ਕੀਤੀ ਤੇ ਬੀਬੀ ਰਣਜੀਤ ਕੌਰ ਨੂੰ ਦੱਸਿਆ। ਬੀਬੀ ਜੀ ਕਹਿਣ ਲੱਗੇ, ਪਿਤਾ ਜੀ! ਮੈਨੂੰ ਭੇਜ ਦਿਓ, ਮੈਂ ਉਨ੍ਹਾਂ ਨੂੰ ਸਮਝਾਉਣ ਦਾ ਯਤਨ ਕਰਾਂਗੀ। ਸਾਰੇ ਪਰਿਵਾਰ ਨੇ ਸਲਾਹ ਕਰਕੇ ਬੀਬੀ ਜੀ ਨੂੰ ਗੱਡੀ ਚੜ੍ਹਾ ਦਿਤਾ। ਬੀਜੀ ਤਾਂ ਸ਼ੁਰੂ ਤੋਂ ਹੀ ਚੜ੍ਹਦੀ ਕਲਾ ਵਾਲੇ ਸਨ ਤੇ ਨਿਰਭੈ ਸਨ। ਆਪ ਜੀ ਪੁਛ-ਪੁਛਾ ਕੇ ਸਿੰਧ ਗੋਠ ਚੰਦਾ ਸਿੰਘ ਪਹੁੰਚ ਗਏ ਜਿਵੇਂ ਕਿ ਚਿਠੀ ਵਿਚ ਪਹੁੰਚਣ ਵਾਸਤੇ ਸੇਧ ਦਿਤੀ ਹੋਈ ਸੀ।

## ਸਤਿਕਾਰਤ ਬੀਜੀ ਸਿੰਧ ਵਿਚ

ਸਰਦਾਰ ਚੰਦਾ ਸਿੰਘ ਤੇ ਮਾਤਾ ਸੁਖ ਕੌਰ ਨੇ ਬੀਬੀ ਜੀ ਦਾ ਨਿਘਾ ਸਵਾਗਤ ਕੀਤਾ ਤੇ ਆਉ ਭਗਤ ਕੀਤੀ। ਬੀਜੀ ਦੇ ਆਉਣ ਨਾਲ ਸਾਰੇ ਪਰਿਵਾਰ ਵਿਚ ਖੁਸ਼ੀ ਦੀ ਲਹਿਰ ਦੌੜ ਗਈ ਤੇ ਸਾਰਾ ਪਰਵਾਰ ਚਾਂਈ ਚਾਂਈ ਉਨ੍ਹਾਂ ਦੇ ਅੱਗੇ ਪਿਛੇ ਘੁੰਮ ਰਿਹਾ ਸੀ। ਬਾਬਾ ਜੀ ਉਸ ਵੇਲੇ ਲਾਗ ਦੇ ਪਿੰਡ ਵਿਚ ਗਏ ਹੋਏ ਸਨ, ਸ਼ਾਮ ਨੂੰ ਘਰ ਪਹੁੰਚਣ ਤੇ ਪਤਾ ਲੱਗਾ ਕਿ ਬੀਜੀ ਧਮੋਟ ਤੋਂ ਪਹੁੰਚ ਚੁਕੇ ਹਨ। ਪਰਸਪਰ ਘਰ ਦਾ ਹਾਲ ਚਾਲ ਪੁਛ ਕੇ, ਬਾਬਾ ਜੀ ਨੇ ਉਨ੍ਹਾਂ ਦੇ ਆਉਣ ਦਾ ਕਾਰਨ ਪੁਛਿਆ ਤਾਂ ਬੀਜੀ ਕਹਿਣ ਲੱਗੇ ਕਿ ਮੈਨੂੰ ਪਿਤਾ ਜੀ ਅਤੇ ਮਾਤਾ ਜੀ ਨੇ ਧਮੋਟ ਤੋਂ ਭੇਜਿਆ ਹੈ ਕਿਉਂਕਿ ਇਥੋਂ ਮਾਤਾ ਸੁਖ ਕੌਰ ਦੀ ਚਿਠੀ ਗਈ ਸੀ ਜਿਸ ਵਿਚ ਲਿਖਿਆ ਸੀ ਕਿ ਆਪ ਇਕ ਭੋਰਾ ਬਣਵਾ ਰਹੇ ਹੋ ਅਤੇ ਆਪ ਨੇ ਛੇ ਮਹੀਨੇ ਲਈ ਸਮਾਧੀ ਲਾਉਣੀ ਹੈ। ਬਾਬਾ ਜੀ ਕਹਿਣ ਲੱਗੇ, ਠੀਕ ਹੈ, ਮੇਰਾ ਇਰਾਦਾ ਤਾਂ ਇਸੇ ਤਰ੍ਹਾਂ ਹੈ। ਬੀਜੀ ਕਹਿਣ ਲੱਗੇ ਕਿ ਮੈਨੂੰ ਤੁਹਾਡੀ ਭਗਤੀ ਤੋਂ ਕੋਈ ਇਤਰਾਜ਼ ਨਹੀਂ ਹੈ ਸਗੋਂ ਮੈਂ ਖੁਸ਼ ਹਾਂ ਕਿ ਤੁਸੀਂ ਪਰਮੇਸ਼ਰ ਦੀ ਭਗਤੀ ਕਰਨਾ ਚਾਹੁੰਦੇ ਹੋ ਤੇ ਤੁਸੀਂ ਪਹਿਲਾਂ ਵੀ ਬਹੁਤ ਭਗਤੀ ਕੀਤੀ ਹੈ, ਪਿਛਲੇ ਜਨਮਾਂ ਦੀ ਵੀ ਤੁਹਾਡੀ ਬਹੁਤ ਭਗਤੀ ਕੀਤੀ ਹੋਈ ਹੈ। ਪਰ ਭੋਰੇ ਵਿਚ ਬੈਠਣ ਦਾ ਤੇ ਛੇ ਮਹੀਨੇ ਅੰਦਰ ਰਹਿਣ ਦਾ ਆਪ ਦਾ ਇਰਾਦਾ ਮੇਰੇ ਪਸੰਦ ਨਹੀਂ ਕਿਉਂਕਿ ਇਸ ਤਰਾਂ ਨਾਲ ਲੋਕਾਂ ਵਿਚ ਚਰਚਾ ਹੋਵੇਗੀ ਤੇ ਸੰਸਾਰ ਨੇ ਲਾਈਨਾਂ ਲਾ ਕੇ ਤੁਹਾਡੇ ਕੋਲ ਆਉਣਾ ਸ਼ੁਰੂ ਕਰ ਦੇਣਾ ਹੈ, ਇਹ ਮੈਨੂੰ ਠੀਕ ਨਹੀਂ ਲੱਗਦਾ। ਆਪ ਜੀ ਨੇ ਜੇ ਸੰਤ ਬਣਨਾ ਹੈ ਤਾਂ ਮੇਰੇ ਪਿਤਾ ਜੀ ਵਾਂਗ ਗ੍ਰਿਹਸਤ ਵਿਚ ਰਹਿ ਕੇ ਸੰਤ ਬਣੋ। ਮੈਂ ਆਪ ਜੀ ਨਾਲ ਵਾਅਦਾ ਕਰਦੀ ਹਾਂ ਕਿ ਮੈਂ ਕਦੀ ਵੀ ਤੁਹਾਡੀ ਭਗਤੀ ਵਿਚ ਵਿਘਨ ਦਾ ਕਾਰਨ ਨਹੀਂ ਬਣਾਂਗੀ। ਤੁਸੀਂ ਭਾਵੇਂ ਕਿੰਨਾਂ ਚਿਰ ਸਮਾਧੀ ਲਾ ਕੇ ਬੈਠੇ ਰਿਹਾ ਕਰੋ। ਮੇਰੀ ਹੱਥ ਬੰਨ੍ਹ ਕੇ ਤੁਹਾਡੇ ਅੱਗੇ ਬੇਨਤੀ ਹੈ ਕਿ ਆਪਾਂ ਨੇ ਸੰਤ ਨਹੀਂ ਬਣਨਾ, ਸਗੋਂ ਸੰਤਾਂ ਦੀ ਸੇਵਾ ਕਰਨੀ ਹੈ। ਕਿਸੇ ਅੱਗੇ ਹੱਥ ਅੱਡਣਾ ਨਹੀਂ ਸਗੋਂ ਹੱਥੋਂ ਦੇ ਕੇ ਭਲਾ ਮਨਾਉਣਾ ਹੈ। ਬੀਜੀ ਦੀਆਂ ਇਹ ਸਿਧੀਆਂ ਤੇ ਸਪਸ਼ਟ ਗੱਲਾਂ ਨੇ ਬਾਬਾ ਜੀ ਦੇ ਮਨ ਤੇ ਅਸਰ ਕੀਤਾ ਤੇ ਭੋਰੇ ਵਿਚ ਬੈਠਣ ਦਾ ਇਰਾਦਾ ਬਦਲ ਦਿਤਾ। ਇਹ ਖਬਰ ਸਰਦਾਰ ਚੰਦਾ ਸਿੰਘ ਤੇ ਮਾਤਾ ਸੁਖ ਕੌਰ ਨੂੰ ਦੱਸੀ ਤਾਂ ਸਾਰਿਆਂ ਨੇ ਬੀਜੀ ਦੀ ਪ੍ਰਸੰਸਾ ਕੀਤੀ ਕਿ ਬਾਬਾ ਜੀ ਨੂੰ ਸਹੀ ਤੇ ਠੋਸ ਦਲੀਲ ਦੇ ਕੇ ਮਨਾ ਲਿਆ

ਹੈ। ਬਾਬਾ ਜੀ ਇਹ ਗੱਲ ਆਪ ਵੀ ਦੱਸਿਆ ਕਰਦੇ ਸਨ ਕਿ ਤੁਹਾਡੇ ਬੀਜੀ ਦੀ ਇਸ ਦਲੀਲ ਨਾਲ ਮੈਂ ਬਹੁਤ ਪ੍ਰਭਾਵਿਤ ਹੋਇਆ ਸੀ ਕਿ ਦਾਨ ਲੈਣ ਨਾਲੋਂ ਦਾਨ ਦੇਣਾ ਚੰਗਾ ਹੁੰਦਾ ਹੈ।

## ਬੀਜੀ ਦੀ ਸੇਵਾ ਘਾਲ

ਪਹਿਲਾਂ ਤਾਂ ਬਾਬਾ ਜੀ ਇਕੱਲੇ ਇਸ ਪਰਵਾਰ ਵਿਚ ਸਨ, ਹੁਣ ਬੀਜੀ ਵੀ ਸ਼ਾਮਲ ਹੋ ਗਏ। ਬੀਜੀ ਘਰ ਦਾ ਸਾਰਾ ਕੰਮ ਕਰਦੇ ਸਨ, ਪਰ ਮਾਤਾ ਸੁਖ ਕੌਰ ਜਦੋਂ ਵੀ ਇਨ੍ਹਾਂ ਨੂੰ ਕੰਮ ਕਰਦਿਆਂ, ਬਰਤਨ ਮਾਂਜਦਿਆਂ ਦੇਖਦੇ ਤਾਂ ਮਨ੍ਹਾ ਕਰ ਦਿੰਦੇ ਸਨ ਕਿ ਬੇਟਾ ਤੁਸੀਂ ਇਹ ਕੰਮ ਨਹੀਂ ਕਰਨਾ, ਪਰ ਬੀਜੀ ਕਿਥੇ ਹਟਦੇ ਸਨ, ਉਹ ਤਾਂ ਇਨ੍ਹਾਂ ਦੀ ਸੇਵਾ ਕਰਕੇ ਖੁਸ਼ ਹੁੰਦੇ ਸਨ। ਹੁਣ ਬੀਜੀ ਨੇ ਆਪਣੇ ਵਿਹਲੇ ਸਮੇਂ ਪਿੰਡ ਦੀਆਂ ਤੇ ਘਰ ਪਰਿਵਾਰ ਦੀਆਂ ਸਾਰੀਆਂ ਬੀਬੀਆਂ ਮਾਤਾਵਾਂ ਨੂੰ ਬੁਲਾ ਲੈਣਾ ਅਤੇ ਧਰਤੀ ਉਤੇ ਗੁਰਮੁਖੀ ਦੇ ਅੱਖਰ ਲਿਖ ਕੇ ਸਭ ਨੂੰ ਪੜ੍ਹਨਾ ਤੇ ਲਿਖਣਾ ਸਿਖਾਉਣਾ। ਫੇਰ ਸਾਰਿਆਂ ਨੂੰ ਗੁਰਬਾਣੀ ਕੰਠ ਕਰਵਾਉਣੀ ਸ਼ੁਰੂ ਕਰ ਦਿਤੀ। ਇਕ ਇਕ ਤੁਕ ਸੁਣਾ ਕੇ, ਫੇਰ ਸੁਣਦੇ ਸਨ, ਹੌਲੀ ਹੌਲੀ ਜਪੁਜੀ ਸਾਹਿਬ ਕੰਠ ਕਰਵਾ ਦਿਤਾ। ਦੋ ਕੁ ਮਹੀਨੇ ਵਿਚ ਸਾਰੇ ਬਾਣੀ ਪੜ੍ਹਨ ਲਾ ਦਿਤੇ। ਜਿਵੇਂ ਬਾਬਾ ਜੀ ਵਿਹਲੇ ਸਮੇਂ ਭਾਈਆਂ ਨੂੰ ਪੜ੍ਹਾਉਂਦੇ ਸਨ, ਇਸੇ ਤਰ੍ਹਾਂ ਬੀਜੀ ਨੇ ਬੀਬੀਆਂ ਨੂੰ ਪੜ੍ਹਾਇਆ। ਇਸ ਬਾਰੇ ਦਾਸ ਨੂੰ ਖੁਦ ਇਕ ਦੋ ਮਾਤਾਵਾਂ ਤੇ ਭਾਈਆਂ ਨੇ ਦੱਸਿਆ ਸੀ ਜਦੋਂ ਕਿ ਸ. ਨਿਰੰਜਨ ਸਿੰਘ ਦੇ ਗ੍ਰਹਿ ਵਿਖੇ ਆਸਾ ਦੀ ਵਾਰ ਦਾ ਕੀਰਤਨ ਸੀ ਤੇ ਬਾਬਾ ਜੀ ਵੀ ਉਥੇ ਪ੍ਰਬਚਨ ਕਰਨ ਵਾਸਤੇ ਪੁਜੇ ਹੋਏ ਸਨ। ਉਹ ਦੱਸ ਰਹੇ ਸਨ ਕਿ ਬੀਬੀ ਦਾ ਲੱਖ ਲੱਖ ਧੰਨਵਾਦ ਹੈ ਕਿ ਅਸੀਂ ਅਨਪੜ੍ਹ ਵੀ ਬਾਣੀ ਪੜ੍ਹਨ ਜੋਗੇ ਹੋ ਗਏ ਤੇ ਅਖਬਾਰ ਵੀ ਪੜ੍ਹ ਲੈਂਦੇ ਹਾਂ। ਇਸ ਤਰ੍ਹਾਂ ਨਾਲ ਬੀਜੀ ਵੀ ਪਰਉਪਕਾਰੀ ਕਾਰਜਾਂ ਵਾਸਤੇ ਬਾਬਾ ਜੀ ਨਾਲੋਂ ਘੱਟ ਨਹੀਂ ਸਨ, ਸ਼ੁਰੂ ਤੋਂ ਹੀ ਹਰ ਕੰਮ ਵਿਚ ਪੂਰਾ ਸਾਥ ਦਿੰਦੇ ਰਹੇ ਹਨ।

## ਸਿੰਧ ਵਿਚ ਚੋਰੀ ਚਕਾਰੀ ਨੂੰ ਠੱਲ੍ਹ

ਕਰਾਚੀ, ਹੈਦਰਾਬਾਦ, ਸਿੰਧ ਤੇ ਇਲਾਕੇ ਮੱਖੀਬੇਲਾ ਵਿਚ ਚੋਰਾਂ ਦਾ ਬਹੁਤ ਜੋਰ ਸੀ ਤੇ ਇਹ ਚੋਰਾਂ ਦੇ ਸਮੂਹ ਇਸ ਇਲਾਕੇ ਵਿਚ ਆ ਜਾਂਦੇ ਸਨ। ਇਨ੍ਹਾਂ ਦਾ ਕੰਮ ਇਹ ਹੁੰਦਾ ਸੀ ਕਿ ਇਹ ਖੇਤਾਂ ਵਿਚ ਪਈ ਪੱਕੀ ਫਸਲ ਨੂੰ ਚੁਕ ਕੇ ਲੈ ਜਾਂਦੇ ਸਨ। ਜਿਵੇਂ ਕਿਸਾਨ ਨੇ ਕਣਕ ਕੱਟੀ ਹੈ, ਬੋਹਲ ਲੱਗਿਆ ਪਿਆ ਹੈ, ਛੱਲੀਆਂ ਕੱਢੀਆਂ, ਛੱਲੀਆਂ ਦਾ ਬੋਹਲ ਪਿਆ ਹੈ, ਰਾਤੋ ਰਾਤ ਚੁਕ ਕੇ ਲੈ ਜਾਂਦੇ ਸਨ। ਇਸ ਇਲਾਕੇ ਵਿਚ ਇਨ੍ਹਾਂ ਨੇ ਦਹਿਸ਼ਤ ਫੈਲਾਈ ਹੋਈ ਸੀ। ਬਾਬਾ ਜੀ ਨੇ ਪਿੰਡ ਪਿੰਡ ਵਿਚ ਭਾਈਆਂ ਨੂੰ ਇਕੱਠੇ ਕਰਨਾ ਅਤੇ ਬੀਜੀ ਨੇ ਬੀਬੀਆਂ ਨੂੰ ਇਕੱਠੇ ਕਰਨਾ। ਬਾਬਾ ਜੀ ਭਾਈਆਂ ਨੂੰ ਗਤਕਾ ਖੇਡਣ ਦੀ ਜਾਚ ਦਸ ਕੇ ਪਰੈਕਟਿਸ ਕਰਵਾਉਂਦੇ ਅਤੇ ਦੱਸਦੇ ਸਨ ਕਿ ਦੂਜੇ ਦਾ ਵਾਰ ਕਿਸ ਤਰ੍ਹਾਂ ਰੋਕਣਾ ਹੈ ਅਤੇ ਆਪ ਵਾਰ ਕਿਸ ਤਰ੍ਹਾਂ ਕਰਨਾ ਹੈ। ਇਕੱਠੇ ਹੋ ਕੇ ਠੀਕਰੀ ਪਹਿਰਾ ਦੇਣ ਦਾ ਦੱਸਿਆ ਕਿ ਰਾਤ ਨੂੰ ਜਾਗ ਕੇ ਪਹਿਰਾ ਦਿਓ ਤਾਂ ਕਿ ਚੋਰਾਂ ਨੂੰ ਪਤਾ ਲੱਗੇ ਕਿ ਇਥੇ ਤਾਂ ਸਾਰੇ ਸਾਵਧਾਨ ਹਨ ਤੇ ਉਨ੍ਹਾਂ ਦਾ ਦਾਅ ਇਥੇ ਨਹੀਂ ਲੱਗ ਸਕੇਗਾ। ਬਾਬਾ ਜੀ ਨੇ ਕੀਰਤਨ, ਸੇਵਾ, ਸਿਮਰਨ ਦੇ ਨਾਲ ਨਾਲ, ਆਪਣੀ ਰੱਖਿਆ ਆਪ ਕਰਨ ਦਾ ਵੀ ਢੰਗ ਸਿਖਾਇਆ। ਬੀਜੀ ਬੀਬੀਆਂ ਨੂੰ ਟ੍ਰੇਨਿੰਗ ਦਿੰਦੇ ਤੇ ਦੌੜ ਲਗਵਾਉਂਦੇ ਤਾਂ ਕਿ ਕਿਸੇ ਵੀ ਮੁਸੀਬਤ ਵਿਚ ਹਾਲਾਤ ਦਾ ਮੁਕਾਬਲਾ ਹੌਂਸਲੇ ਨਾਲ ਕੀਤਾ ਜਾ ਸਕੇ। ਬੀਬੀਆਂ ਨੂੰ ਸਿੰਘ ਬੀਬੀਆਂ ਦੀਆਂ ਸਾਖੀਆਂ ਸੁਣਾ ਕੇ ਉਨ੍ਹਾਂ ਦੇ ਹੌਂਸਲੇ ਬੁਲੰਦ ਰੱਖਿਆ ਕਰਦੇ ਸਨ ਕਿ ਬੀਬੀਆਂ ਕਿਸੇ ਤਰ੍ਹਾਂ ਵੀ ਮਰਦਾਂ ਨਾਲੋਂ ਘੱਟ ਨਹੀਂ ਹੁੰਦੀਆਂ। ਮਾਤਾ ਭਾਗੋ, ਬੀਬੀ ਸਤਵੰਤ ਕੌਰ, ਦਲੇਰ ਕੌਰ ਦੇ ਕਾਰਨਾਮੇ ਉਨ੍ਹਾਂ ਨੂੰ ਸੁਣਾ ਕੇ ਨਵੀਂ ਰੂਹ ਭਰਨ ਦਾ ਕੰਮ ਕਰਿਆ ਕਰਦੇ ਸਨ। ਸੋ ਇਸ ਤਰ੍ਹਾਂ ਨਾਲ ਪਹਿਲਾਂ ਬਾਬਾ ਜੀ ਇਕੱਲੇ ਸਨ, ਪਰ ਹੁਣ ਬੀਜੀ ਨੇ ਆ ਕੇ ਇਸ ਪਰਚਾਰ ਨੂੰ ਤੇ ਪਰਉਕਾਰ ਨੂੰ ਹੋਰ ਵੀ ਅਸਰਦਾਇਕ ਕਰ ਦਿਤਾ। ਕੇਵਲ ਨਾਮ ਜੱਪਣ ਤੇ ਸੇਵਾ ਸਿਮਰਨ ਤਕ ਹੀ ਸੀਮਤ ਨਹੀਂ ਸਗੋਂ ਸਿਖੀ ਰਹੁ ਰੀਤ ਤੇ ਬਹਾਦਰੀ ਦੀ ਰੂਹ ਭਰ ਕੇ ਸਭ ਨੂੰ ਆਤਮ ਨਿਰਭਰ ਬਨਾਉਣ ਵਿਚ ਭਰਪੂਰ ਯੋਗਦਾਨ ਪਾਇਆ।

## ਰਾੜਾ ਸਾਹਿਬ ਵਾਲੇ ਮਹਾਂਪੁਰਸ਼ਾਂ ਦੇ ਦਰਸ਼ਨਾਂ ਦੀ ਤੜਪ

ਬਾਬਾ ਜੀ ਨੂੰ ਸਿੰਧ ਵਿਚ ਆਇਆਂ ਤਕਰੀਬਨ ਤਿੰਨ ਕੁ ਸਾਲ ਹੋ ਗਏ ਸਨ ਅਤੇ ਇਨ੍ਹਾਂ ਤਿੰਨਾਂ ਸਾਲਾਂ ਵਿਚ ਆਪ ਜੀ ਨੇ ਇਲਾਕੇ ਦੀ ਕਾਇਆ ਕਲਪ ਕਰ ਦਿਤੀ। ਗੁਰਸਿਖੀ ਪਰਚਾਰ ਦੇ ਨਾਲ ਨਾਲ ਆਤਮ ਵਿਸ਼ਵਾਸ, ਬਹਾਦਰੀ ਅਤੇ ਸਵੈਮਾਨ ਦੇ ਸਬਕ ਨੂੰ ਦ੍ਰਿੜ੍ਹ ਕਰਵਾਇਆ। ਉਹ ਹਾਲਤ ਇਸ ਤਰ੍ਹਾਂ ਸੀ ਕਿ ਜਿਧਰ ਨੂੰ ਵੀ ਬਾਬਾ ਜੀ ਜਾਂਦੇ, ਉਸ ਵੇਲੇ ਸੰਗਤ ਇਕੱਤਰ ਹੋ ਕੇ ਇਨ੍ਹਾਂ ਦੇ ਸੰਦੇਸ਼ ਦੀ ਉਡੀਕ ਕਰਦੀ ਸੀ। ਜਿਸ ਤਰ੍ਹਾਂ ਆਪ ਸਭ ਨੂੰ ਪਿਆਰ ਵੰਡਦੇ ਸਨ ਇਸੇ ਤਰ੍ਹਾਂ ਸੰਗਤ ਵੀ ਆਪ ਦੇ ਪਿਆਰ ਵਿਚ ਗੱਦ ਗੱਦ ਹੁੰਦੀ ਸੀ। ਪਰ ਸਮਾਂ ਕਿਸੇ ਦੀ ਲਿਹਾਜ ਨਹੀਂ ਕਰਦਾ, ਇਹ ਆਪਣੀ ਤੋਰ ਤੁਰਦਾ ਰਹਿੰਦਾ ਹੈ। ਬੀਜੀ ਦੇ ਆਉਣ ਕਰਕੇ ਵੱਡੇ ਮਹਾਰਾਜ ਸੰਤ ਈਸ਼ਰ ਸਿੰਘ ਜੀ ਦੀਆਂ ਗੱਲਾਂ ਹਰ ਵੇਲੇ ਹੁੰਦੀਆਂ ਰਹਿੰਦੀਆਂ ਸਨ ਅਤੇ ਦੋਵਾਂ ਜੀਆਂ ਨੂੰ ਸੰਤ ਮਹਾਰਾਜ ਜੀ ਦੇ ਦਰਸ਼ਨ ਕਰਨ ਦੀ ਖਿੱਚ ਪੈ ਰਹੀ ਸੀ। ਬਾਬਾ ਜੀ ਦਸਿਆ ਕਰਦੇ ਸਨ ਕਿ ਸੰਤ ਮਹਾਰਾਜ ਜੀ ਦੀ ਖਿੱਚ ਤਾਂ ਮੈਨੂੰ ਹਰ ਵੇਲੇ ਹੀ ਰਹਿੰਦੀ ਸੀ ਪਰ ਹੁਣ ਤੀਬਰਤਾ ਵਧਦੀ ਜਾ ਰਹੀ ਸੀ। ਮਨ ਵਿਚ ਫੁਰਨਾ ਬਣ ਰਿਹਾ ਸੀ ਕਿ ਕਿਹੜੀ ਘੜੀ ਮਹਾਰਾਜ ਜੀ ਦੇ ਦਰਸ਼ਨ ਕਰਕੇ ਨੇਤਰਾਂ ਨੂੰ ਤ੍ਰਿਪਤ ਕਰੀਏ। ਸਿੰਧ ਦੇ ਇਸ ਇਲਾਕੇ ਵਿਚ 30 ਮੀਲ ਦੇ ਏਰੀਏ ਦੇ ਅੰਦਰ ਗੁਰਸਿਖੀ ਫੈਲ ਚੁਕੀ ਸੀ, ਲੋਕਾਂ ਦੇ ਸੁਭਾਅ ਬਦਲ ਚੁਕੇ ਸਨ। ਆਪਸੀ ਪਿਆਰ

ਤੇ ਭਾਈਚਾਰੇ ਦਾ ਵਾਤਾਵਰਣ ਪੈਦਾ ਹੋ ਚੁਕਿਆ ਸੀ ਤੇ ਇਸ ਦਾ ਸਾਰਾ ਸਿਹਰਾ ਬਾਬਾ ਜੀ ਨੂੰ ਜਾਂਦਾ ਸੀ ਜਿਨ੍ਹਾਂ ਨੇ ਦਿਨ ਰਾਤ ਇਕ ਕਰਕੇ ਇਥੇ ਜਾਗਰੂਪਤਾ ਲਿਆਂਦੀ ਤੇ ਲੋਕਾਂ ਦੀ ਰਹਿਣੀ ਬਹਿਣੀ ਤੇ ਕਰਨੀ ਨੂੰ ਗੁਰਮਤਿ ਅਨੁਸਾਰ ਢਾਲ ਦਿਤਾ। ਬਾਬਾ ਜੀ ਵੀ ਮਹਿਸੂਸ ਕਰ ਰਹੇ ਸੀ ਕਿ ਹੁਣ ਇਸ ਇਲਾਕੇ ਵਿਚ ਸਿਖੀ ਦਾ ਬੀਜ ਵਧੇਗਾ ਤੇ ਫੁਲੇਗਾ ਕਿਉਂਕਿ ਸਾਰਿਆਂ ਨੂੰ ਗੁਰੂ ਮਹਾਰਾਜ ਜੀ ਦੇ ਸਿਧਾਂਤ ਤੇ ਉਦੇਸ਼ ਕੁਝ ਹੱਦ ਤਕ ਸਮਝ ਪੈ ਚੁਕੇ ਹਨ ਤੇ ਹੁਣ ਮੇਰਾ ਕਾਰਜ ਵੀ ਇਥੇ ਪੂਰਾ ਹੁੰਦਾ ਜਾਪਦਾ ਹੈ। ਬੀਜੀ ਵੀ ਘਰ ਜਾਣ ਵਾਸਤੇ ਤੇ ਮਹਾਰਾਜ ਜੀ ਦੇ ਦਰਸ਼ਨ ਕਰਨ ਵਾਸਤੇ ਜੋਰ ਪਾਉਂਦੇ ਰਹਿੰਦੇ ਸਨ।

## ਸਿੰਧ ਤੋਂ ਵਿਦਾਇਗੀ ਦਾ ਸੰਕਲਪ

ਸੋ ਇਕ ਦਿਨ ਬਾਬਾ ਜੀ ਨੇ ਸਰਦਾਰ ਚੰਦਾ ਸਿੰਘ ਤੇ ਮਾਤਾ ਸੁਖ ਕੌਰ ਜੀ ਨੂੰ ਆਪਣੀ ਇਛਾ ਜ਼ਾਹਰ ਕੀਤੀ ਕਿ ਮੈਂ ਸਮਝਦਾ ਹਾਂ ਇਥੇ ਕਿਸੇ ਹੱਦ ਤਕ ਗੁਰੂ ਮਹਾਰਾਜ ਜੀ ਨੇ ਜੋ ਸੇਵਾ ਕਰਾਈ ਹੈ ਉਸ ਦਾ ਸਾਰਿਆਂ ਨੂੰ ਹੀ ਲਾਭ ਹੋਵੇਗਾ। ਮੇਰੀ ਹੁਣ ਇਥੋਂ ਚਲੇ ਜਾਣ ਦੀ ਇਛਾ ਹੈ ਤੇ ਆਪ ਸਾਰੇ ਪਰਿਵਾਰ ਨੇ ਜੋ ਪਿਆਰ ਤੇ ਅਪਣਤ ਵਿਖਾਈ ਹੈ, ਮੈਨੂੰ ਕਦੀ ਮਹਿਸੂਸ ਹੀ ਨਹੀਂ ਹੋਣ ਦਿਤਾ ਕਿ ਮੈਂ ਓਪਰੇ ਥਾਂ ਰਹਿ ਰਿਹਾ ਹਾਂ। ਆਪ ਦੋਵਾਂ ਨੇ ਮੈਨੂੰ ਪਿਤਾ ਤੇ ਮਾਤਾ ਵਾਲਾ ਪਿਆਰ ਦਿਤਾ ਹੈ ਜਿਸ ਲਈ ਮੈਂ ਆਪ ਦਾ ਬਹੁਤ ਰਿਣੀ ਹੈ। ਆਪ ਦੇ ਸਪੁੱਤਰਾਂ ਨੇ ਕਦੀ ਵੀ ਮੈਨੂੰ ਮਹਿਸੂਸ ਨਹੀਂ ਹੋਣ ਦਿਤਾ ਕਿ ਮੈਂ ਇਕ ਪਰਦੇਸੀ ਹਾਂ। ਭਰਾਵਾਂ ਤੋਂ ਵੀ ਵੱਧ ਪਿਆਰ ਦਿਤਾ ਹੈ, ਕਦੇ ਕਿਸੇ ਗਲ ਵਿਚ ਵਿਤਕਰੇ ਵਾਲਾ ਵਰਤਾਅ ਨਹੀਂ ਕੀਤਾ। ਮੇਰੀ ਧਰਮ ਸੁਪਤਨੀ ਨੂੰ ਵੀ ਆਪ ਸਭ ਨੇ ਕਿੰਨਾ ਮਾਣ ਇਜ਼ਤ ਤੇ ਪਿਆਰ ਦਿਤਾ ਹੈ, ਇਸ ਬਾਰੇ ਕਿਹਾ ਨਹੀਂ ਜਾ ਸਕਦਾ, ਮਾਂ ਬਾਪ ਤੋਂ ਵੀ ਵੱਧ ਪਿਆਰ ਤੇ ਸਤਿਕਾਰ ਦਿਤਾ ਹੈ। ਅਸੀਂ ਦੋਵੇਂ ਜੀਅ ਆਪ ਦੇ ਪਿਆਰ ਭਰੇ ਵਤੀਰੇ ਤੇ ਅਪਣੱਤ ਤੋਂ ਬਹੁਤ ਖੁਸ਼ ਹਾਂ ਤੇ ਅਸੀਂ ਕਦੀ ਤੁਹਾਨੂੰ ਭੁਲਾ ਨਹੀਂ ਸਕਾਂਗੇ। ਜਿਥੇ ਤੁਸੀਂ ਮਾਤਾ ਪਿਤਾ ਦੀ ਡਿਊਟੀ ਨਿਭਾਈ ਹੈ ਉਥੇ ਤੁਸੀਂ ਗੁਰਮਤਿ ਦੇ ਪਰਚਾਰ ਲਈ ਵੀ ਪੂਰਾ ਸਾਥ ਦਿਤਾ ਹੈ ਅਤੇ ਗੁਰੂ ਮਹਾਰਾਜ ਦੀਆਂ ਖੁਸ਼ੀਆਂ ਵੀ ਪ੍ਰਾਪਤ ਕੀਤੀਆਂ ਹਨ। ਬਾਬਾ ਜੀ ਤੋਂ ਇਸ ਤਰ੍ਹਾਂ ਦੇ ਬਚਨ ਸੁਣ ਕੇ ਸਰਦਾਰ ਚੰਦਾ ਸਿੰਘ ਤੇ ਮਾਤਾ ਸੁਖ ਕੌਰ ਜੀ ਹੈਰਾਨ ਹੋ ਗਏ ਤੇ ਅੱਖਾਂ ਵਿਚ ਪਿਆਰ ਦੇ ਹੰਝੂ ਵਗਣੇ ਸ਼ੁਰੂ ਹੋ ਗਏ ਤੇ ਕਹਿਣ ਲੱਗੇ, ਤੁਸੀਂ ਸਾਨੂੰ ਐਨਾ ਪਿਆਰ ਦਿਤਾ ਹੈ ਕਿ ਅਸੀਂ ਤਾਂ ਫੁਲੇ ਨਹੀਂ ਸੀ ਸਮਾਉਂਦੇ। ਵਾਹਿਗੁਰੂ ਨੇ ਸਾਨੂੰ ਤੁਹਾਡੀ ਸੇਵਾ ਕਰਨ ਦਾ ਅਵਸਰ ਬਖਸ਼ਿਆ ਹੈ, ਆਪਣੇ ਗੁਰਮੁਖ ਪਿਆਰੇ ਨੂੰ ਸਾਡੇ ਘਰ ਭੇਜ ਕੇ, ਸੰਗਤ ਕਰਨ ਦਾ ਮੌਕਾ ਦਿਤਾ ਹੈ। ਹੁਣ ਤੁਸੀਂ ਕਿਸ ਤਰ੍ਹਾਂ ਦੀਆਂ ਗੱਲਾਂ ਕਰਨ ਲੱਗ ਪਏ ਹੋ, ਹੁਣ ਅਸੀਂ ਤੁਹਾਥੋਂ ਵਿਛੜਨਾ ਨਹੀਂ ਚਾਹੁੰਦੇ, ਜੀਵਨ ਭਰ ਅਸੀਂ ਤੁਹਾਡਾ ਸਾਥ ਮਾਨਣਾ ਚਾਹੁੰਦੇ ਹਾਂ। ਅਸੀਂ ਤੁਹਾਨੂੰ ਆਪਣਾ ਪੁਤਰ ਬਣਾਇਆ ਹੈ ਅਤੇ ਪੁਤਰ ਆਪਣੇ ਮਾਤਾ ਪਿਤਾ ਦੀ ਆਗਿਆ ਬਿਨਾ ਕਿਸ ਤਰ੍ਹਾਂ ਜਾ ਸਕਦਾ ਹੈ। ਸਾਡੀ ਨੂੰਹ ਰਾਣੀ, ਜਿਸ ਨੂੰ ਅਸੀਂ ਆਪਣੀ ਸਕੀ ਧੀ ਸਮਝਦੇ ਹਾਂ, ਹਾਲੇ ਤਾਂ ਇਸ ਨਾਲ ਰਹਿ ਕੇ ਸਾਡੇ ਲਾਡ ਚਾਅ ਵੀ ਪੂਰੇ ਨਹੀਂ ਹੋਏ ਤੇ ਤੁਸੀਂ ਪੰਜਾਬ ਦੇਸ ਵਾਪਸ ਜਾਣ ਦੀਆਂ ਗੱਲਾਂ ਕਰਨ ਲੱਗ ਪਏ ਹੋ। ਪੁਤਰ! ਸਾਥੋਂ ਇਹ ਵਿਛੋੜਾ ਸਹਿ ਨਹੀਂ ਹੋਣਾ। ਇਸ ਤਰ੍ਹਾਂ ਨਾਲ ਗੱਲਾਂ ਕਰਦੇ ਕਰਦੇ ਮਾਤਾ ਸੁਖ ਕੌਰ ਦੀਆਂ ਡਾਡਾਂ ਨਿਕਲ ਗਈਆਂ ਤੇ ਬਾਬਾ ਜੀ ਨੂੰ ਜੱਫੀ ਵਿਚ ਲੈ ਲਿਆ ਕਿ ਪੁਤਰ ਆਪਣੀ ਮਾਂ ਨੂੰ ਛੱਡ ਕੇ ਨਾ ਜਾਈਂ। ਮਾਤਾ ਜੀ ਦੇ ਰੋਣ ਦੀ ਆਵਾਜ਼ ਸੁਣ ਕੇ ਸਾਰਾ ਟੱਬਰ ਇਕੱਠਾ ਹੋ ਗਿਆ ਤੇ ਮਾਤਾ ਦੇ ਪੁਤਰ ਵੀ ਬਾਬਾ ਜੀ ਨੂੰ ਕਹਿਣ ਲੱਗੇ ਕਿ ਭਾਅ ਜੀ ਅਸੀਂ ਤੁਹਾਨੂੰ ਕਿਵੇਂ ਭੇਜ ਸਕਦੇ ਹਾਂ, ਤੁਸੀਂ ਤਾਂ ਸਾਡੀ ਜਿੰਦ ਜਾਨ ਹੋ, ਤੁਸੀਂ ਸਾਨੂੰ ਨਵਾਂ ਜੀਵਨ ਬਖਸ਼ਿਆ ਹੈ। ਬਾਬਾ ਜੀ ਪਿਆਰ ਨਾਲ ਸਾਰੇ ਪਰਿਵਾਰ ਨੂੰ ਸਮਝਾਉਣ ਲੱਗੇ, ਕਹਿਣ ਲਗੇ ਦੇਖੋ! ਮੈਂ ਤਾਂ ਪਰਦੇਸੀ ਹਾਂ। ਕੁਝ ਸਮਾਂ ਠਹਿਰਨ ਵਾਸਤੇ ਮੈਂ ਆਇਆ ਸੀ ਤੇ ਮੈਨੂੰ ਮੇਰੇ ਪਿਆਰੇ ਨੇ ਇਸ ਕਾਰਜ ਲਈ ਭੇਜਿਆ ਸੀ ਤੇ ਮੇਰਾ ਪਿਆਰਾ ਹੀ ਮੈਨੂੰ ਖਿਚ ਪਾ ਰਿਹਾ ਹੈ ਕਿਉਂਕਿ ਹੁਣ ਉਸ ਦੀ ਮਰਜ਼ੀ ਮੈਨੂੰ ਹੋਰ ਕਿਧਰੇ ਭੇਜਣ ਦੀ ਹੈ। ਤੁਸੀਂ ਵੈਰਾਗ ਨਾ ਕਰੋ, ਮੈਂ ਕੱਲ ਨਹੀਂ ਜਾਂਦਾ, ਪੰਜ ਚਾਰ ਦਿਨ ਹੋਰ ਠਹਿਰ ਜਾਂਦਾ ਹਾਂ ਪਰ ਮੇਰਾ ਜਾਣਾ ਪੱਕਾ ਹੈ, ਮੈਂ ਜਾਣਾ ਹੀ ਜਾਣਾ ਹੈ, ਮੇਰਾ ਪਿਆਰਾ ਮੈਨੂੰ ਖਿਚ ਰਿਹਾ ਹੈ। ਇਸ ਤਰ੍ਹਾਂ ਦੇ ਬਚਨ ਕਰਕੇ ਸਭ ਨੂੰ ਧਰਵਾਸ ਦਿਤੀ।

## ਸਿੰਧ ਤੋਂ ਵਿਦਾਇਗੀ

ਸਰਦਾਰ ਚੰਦਾ ਸਿੰਘ ਤੇ ਮਾਤਾ ਸੁਖ ਕੌਰ ਨੇ ਆਪਸ ਵਿਚ ਸਲਾਹ ਕੀਤੀ ਕਿ ਪੁਤਰ ਦਾ ਜੋ ਮੁਰੱਬਾ ਹੈ, ਜ਼ਮੀਨ ਹੈ, ਉਸ ਦੀ ਆਮਦਨ ਦਾ ਹਿਸਾ ਅਸੀਂ ਜ਼ਰੂਰ ਦੇਣਾ ਹੈ ਕਿਉਂਕਿ ਮੈਂ ਪਹਿਲੇ ਦਿਨ ਇਨ੍ਹਾਂ ਨਾਲ ਬਚਨ ਕੀਤਾ ਸੀ। ਨੂੰਹ ਰਾਣੀ ਨੂੰ ਵੀ ਪੂਰੇ ਮਾਣ ਤੇ ਆਦਰ ਸਹਿਤ ਵਿਦਾ ਕਰਨਾ ਹੈ। ਕੀ ਪਤਾ ਫੇਰ ਇਨ੍ਹਾਂ ਦੇ ਸਾਨੂੰ ਦਰਸ਼ਨ ਹੋਣੇ ਹਨ ਕਿ ਨਹੀਂ। ਇਸ ਲਈ ਸਾਰੀ ਤਿਆਰੀ ਕਰਨੀ ਹੈ। ਇਧਰ ਜਿਉਂ ਹੀ ਬਾਬਾ ਜੀ ਨੇ ਆਪਣੇ ਵਾਪਸ ਜਾਣ ਦੀ ਇਛਾ ਪਰਗਟ ਕੀਤੀ, ਸਾਰੇ ਪਿੰਡ ਵਿਚ ਪਤਾ ਲੱਗ ਗਿਆ ਕਿ ਇਹ ਤਾਂ ਸਾਨੂੰ ਛੱਡ ਕੇ ਵਾਪਸ ਜਾ ਰਹੇ ਹਨ। ਇਹ ਖਬਰ ਜੰਗਲ ਦੀ ਅੱਗ ਵਾਂਗ ਸਾਰੇ ਇਲਾਕੇ ਵਿਚ ਫੈਲ ਗਈ ਅਤੇ ਨੇੜੇ ਤੇੜੇ ਦੇ ਇਲਾਕੇ ਦੇ ਪ੍ਰੇਮੀ ਵਹੀਰਾਂ ਘਤ ਕੇ ਆਉਣ ਲੱਗੇ ਤੇ ਸਾਰੇ ਹੀ ਬਾਬਾ ਜੀ ਨੂੰ ਹੰਝੂਆਂ ਭਰੇ ਨੇਤਰਾਂ ਨਾਲ ਇਹੀ ਕਹਿ ਰਹੇ ਸਨ ਕਿ ਜੇ ਤੁਸੀਂ ਜਾਣਾ ਸੀ ਤਾਂ ਸਾਨੂੰ ਪਿਆਰ ਦਾ ਸਬਕ ਕਿਉਂ ਸਿਖਾਇਆ ਸੀ, ਹੁਣ ਅਸੀਂ ਤੁਹਾਡੇ ਬਿਨਾਂ ਕਿਸ ਤਰ੍ਹਾਂ ਰਹਾਂਗੇ? ਤੁਰਨ ਤੋਂ ਪਹਿਲਾਂ ਸੰਗਤਾਂ ਦਾ ਆਉਣਾ ਜਾਣਾ ਲੱਗਿਆ ਰਿਹਾ, ਪਰ ਬਾਬਾ ਜੀ ਸਭ ਨੂੰ ਸਮਝਾਉਣ ਦਾ ਯਤਨ ਕਰਦੇ ਕਿ ਮੈਂ ਤਾਂ ਪਰਦੇਸੀ ਹਾਂ ਤੇ ਗੁਰੂ ਮਹਾਰਾਜ ਜੀ ਨੇ ਤੁਹਾਡੀ

ਸੇਵਾ ਲਈ ਭੇਜਿਆ ਸੀ, ਆਖਰ ਪਰਦੇਸੀ ਨੇ ਤਾਂ ਆਪਣੇ ਦੇਸ ਜਾਣਾ ਹੀ ਹੁੰਦਾ ਹੈ ਕਿਉਂਕਿ ਜੋ ਕੁਝ ਹੋ ਰਿਹਾ ਹੈ ਸਭ ਗੁਰੂ ਦੇ ਹੁਕਮ ਵਿਚ ਹੋ ਰਿਹਾ ਹੈ। ਤੁਹਾਨੂੰ ਘਬਰਾਉਣ ਦੀ ਲੋੜ ਨਹੀਂ, ਗੁਰੂ ਮਹਾਰਾਜ ਤੁਹਾਡੇ ਅੰਗ ਸੰਗ ਹਨ। ਇਸ ਸੰਸਾਰ ਵਿਚ ਵਿਚਰਦਿਆਂ ਹੋਇਆਂ ਨੇਕ, ਸਦਾਚਾਰ ਵਾਲਾ ਤੇ ਚੜ੍ਹਦੀ ਕਲਾ ਵਾਲਾ ਜੀਵਨ ਬਤੀਤ ਕਰੋ ਅਤੇ ਪਰਲੋਕ ਦਾ ਸੁਖ ਪ੍ਰਾਪਤ ਕਰਨ ਲਈ ਵੱਧ ਤੋਂ ਵੱਧ ਨਾਮ ਜਪੋ, ਸਿਮਰਨ ਕਰੋ ਤੇ ਸੇਵਾ ਕਰੋ ਅਤੇ ਜੋ ਵੀ ਤੁਹਾਡੇ ਸੰਪਰਕ ਵਿਚ ਆਉਂਦਾ ਹੈ ਉਸ ਨੂੰ ਇਸ ਤਰ੍ਹਾਂ ਦੀ ਪ੍ਰੇਰਨਾ ਦਿਉ। ਇਸ ਤਰ੍ਹਾਂ ਕਰਨ ਨਾਲ ਤੁਹਾਨੂੰ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਹੋਣਗੀਆਂ। ਲੋਕ ਅਤੇ ਪਰਲੋਕ ਦੋਵੇਂ ਸੁਹੇਲੇ ਹੋ ਜਾਣਗੇ।

ਆਖਰ ਉਹ ਸਮਾਂ ਤੇ ਘੜੀ ਪਲ ਵੀ ਆ ਪਹੁੰਚੇ ਜਦੋਂ ਆਪ ਨੇ ਗੋਠ ਚੰਦਾ ਸਿੰਘ ਤੋਂ ਬੀਜੀ ਸਮੇਤ ਤੁਰਨਾ ਸੀ। ਸਰਦਾਰ ਚੰਦਾ ਸਿੰਘ ਤੇ ਮਾਤਾ ਸੁਖ ਕੌਰ ਨੇ ਬਾਬਾ ਜੀ ਤੇ ਬੀਜੀ ਨੂੰ ਸੋਹਣੇ ਵਸਤਰ ਆਦਿ ਭੇਟ ਕੀਤੇ ਤੇ ਨਾਲ ਜ਼ਮੀਨ ਦੀ ਆਮਦਨ ਦਾ ਜੋ ਹਿਸਾ ਬਣਦਾ ਸੀ, ਉਹ ਦਿਤਾ ਪਰ ਬਾਬਾ ਜੀ ਤੇ ਬੀਜੀ ਇਸ ਨੂੰ ਸਵੀਕਾਰ ਕਰਨ ਲਈ ਤਿਆਰ ਨਹੀਂ ਸਨ, ਪਰ ਉਨ੍ਹਾਂ ਦੇ ਜ਼ੋਰ, ਪਿਆਰ ਤੇ ਵੈਰਾਗ ਅੱਗੇ ਜ਼ੋਰ ਨਹੀਂ ਚਲਿਆ। ਸਾਰਾ ਪਰਿਵਾਰ ਗਲਵਕੜੀ ਪਾ ਕੇ ਮਿਲ ਰਿਹਾ ਹੈ, ਸਾਰਿਆਂ ਦੇ ਨੇਤਰ ਪਿਆਰ ਤੇ ਵੈਰਾਗ ਦੇ ਹੰਝੂਆਂ ਨਾਲ ਭਰੇ ਪਏ ਹਨ ਅਤੇ ਬੋਲਣ ਵਾਸਤੇ ਗਲਾ ਵੀ ਸਾਥ ਨਹੀਂ ਦੇ ਰਿਹਾ। ਬਾਬਾ ਜੀ ਘੋੜੀ ਤੇ ਸਵਾਰ ਹੋ ਗਏ ਅਤੇ ਗੱਡੇ ਉਤੇ ਬੀਜੀ, ਮਾਤਾ ਸੁਖ ਕੌਰ ਤੇ ਸਰਦਾਰ ਚੰਦਾ ਸਿੰਘ ਦੇ ਪਰਿਵਾਰ ਦੇ ਇਕ ਦੋ ਮੈਂਬਰ ਬੈਠ ਗਏ। ਦੋਵਾਂ ਜੀਆਂ ਨੇ ਸਾਰਿਆਂ ਨੂੰ ਫਤਹਿ ਗਜਾ ਕੇ ਅਲਵਿਦਾ ਲਈ ਤੇ ਆਪਣੇ ਰਾਹ ਤੇ ਟੁਰ ਪਏ ਕਿਉਂਕਿ ਗੱਡੀ ਨਵਾਬਸ਼ਾਹ ਸ਼ਟੇਸ਼ਨ ਤੋਂ ਹੀ ਮਿਲਣੀ ਸੀ। ਰਸਤੇ ਵਿਚ ਪ੍ਰੇਮੀ ਸੰਗਤਾਂ ਬਾਬਾ ਜੀ ਦੇ ਦਰਸ਼ਨ ਤੇ ਉਨ੍ਹਾਂ ਨੂੰ ਆਖਰੀ ਵਾਰ ਮਿਲਣ ਵਾਸਤੇ ਥਾਂ ਥਾਂ ਤੇ ਖੜ੍ਹੇ ਸਨ। ਬਾਬਾ ਜੀ ਹਰ ਥਾਂ ਰੁਕ ਕੇ ਪਿਆਰ ਨਾਲ ਸਾਰਿਆਂ ਨੂੰ ਮਿਲ ਰਹੇ ਸਨ ਅਤੇ ਸਾਰੇ ਬਹੁਤ ਵੈਰਾਗ ਕਰਦੇ ਹੋਏ ਵਿਦਾਇਗੀ ਦੇ ਰਹੇ ਸਨ। ਬੜੀ ਮੁਸ਼ਕਲ ਨਾਲ ਪਿਆਰ ਪ੍ਰੇਮ ਤੇ ਗੁਰਮਤਿ ਦੇ ਉਪਦੇਸ਼ ਦਿੰਦੇ ਹੋਏ ਬਾਬਾ ਜੀ ਸਭ ਨੂੰ ਸਮਝਾਉਣ ਦਾ ਯਤਨ ਕਰਦੇ ਹੋਏ ਅੱਗੇ ਵਧਦੇ ਜਾ ਰਹੇ ਸਨ। ਬਾਬਾ ਜੀ ਦੇ ਨੇਤਰ ਵੀ ਸੇਜਲ ਸਨ ਕਿਉਂਕਿ ਬਾਬਾ ਜੀ ਨੂੰ ਵੀ ਉਨ੍ਹਾਂ ਦੇ ਪਿਆਰ ਨੂੰ ਪਿਠ ਦੇ ਕੇ ਜਾਣਾ ਅਸਹਿ ਹੋ ਰਿਹਾ ਸੀ। ਪਰ ਪਿਆਰੇ ਦੇ ਹੁਕਮ ਨੂੰ ਮੰਨਣਾ ਵੀ ਜ਼ਰੂਰੀ ਸੀ। ਸੋ ਇਸ ਤਰ੍ਹਾਂ ਬੜੀ ਮੁਸ਼ਕਲ ਨਾਲ ਬਾਬਾ ਜੀ ਪਿਆਰ ਦੇ ਇਸ ਠਾਠਾਂ ਮਾਰਦੇ ਹੋਏ ਸਮੁੰਦਰ ਨੂੰ ਲੰਘ ਕੇ, ਸਟੇਸ਼ਨ ਤੇ ਪਹੁੰਚੇ, ਗੱਡੀ ਵੀ ਆ ਪਹੁੰਚੀ, ਸਰਦਾਰ ਚੰਦਾ ਸਿੰਘ ਤੇ ਮਾਤਾ ਜੀ ਨੂੰ ਦੋਵਾਂ ਜੀਆਂ ਨੇ ਨਮਸ਼ਕਾਰ ਕੀਤੀ ਤੇ ਗਲਵਕੜੀ ਵਿਚ ਲੈ ਕੇ ਆਖਰੀ ਪਿਆਰ ਕੀਤਾ ਕਿਉਂਕਿ ਬਾਬਾ ਜੀ ਕਹਿ ਰਹੇ ਸਨ ਕਿ ਹੁਣ ਆਪਣੇ ਮੇਲੇ ਸ਼ਾਇਦ ਹੀ ਕਦੀ ਹੋਣ ਕਿਉਂਕਿ–

***ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ॥***

***ਪੰਨਾ – 439***

ਬਾਬਾ ਜੀ ਤੇ ਬੀਜੀ ਗੱਡੀ ਵਿਚ ਬੈਠ ਗਏ, ਗਾਰਡ ਨੇ ਹਰੀ ਝੰਡੀ ਵਿਖਾਈ ਤੇ ਗੱਡੀ ਟੁਰ ਪਈ, ਸਰਦਾਰ ਚੰਦਾ ਸਿੰਘ ਤੇ ਮਾਤਾ ਸੁਖ ਕੌਰ ਇਸ ਸੁਭਾਗੀ ਜੋੜੀ ਦੇ ਦਰਸ਼ਨ ਕਰ ਕਰ ਕੇ ਤ੍ਰਿਪਤ ਹੋ ਰਹੇ ਸਨ ਅਤੇ ਪਿਆਰ ਭਰੀਆਂ ਅਸੀਸਾਂ ਦੇ ਰਹੇ ਸਨ, ਟਰੇਨ ਅੱਖਾਂ ਤੋਂ ਓਹਲੇ ਹੋ ਗਈ ਤੇ ਸਾਰਾ ਪਰਿਵਾਰ ਘਰ ਨੂੰ ਪਰਤ ਕੇ ਜਾਣ ਲੱਗਾ ਮਹਿਸੂਸ ਕਰ ਰਿਹਾ ਸੀ ਕਿ ਜਿਵੇਂ ਕੋਈ ਸਭ ਤੋਂ ਪਿਆਰੀ ਵਸਤੂ ਸਾਡੇ ਹੱਥੋਂ ਖੁਸ ਗਈ ਹੈ। ਜਦੋਂ ਘਰ ਪਹੁੰਚੇ ਤਾਂ ਸਾਰਾ ਘਰ ਸੁੰਨਾ ਜਾਪਦਾ ਹੈ। ਸਾਰਾ ਪਰਵਾਰ ਹੀ ਨਹੀਂ ਸਗੋਂ ਸਾਰਾ ਪਿੰਡ ਤੇ ਸਾਰਾ ਇਲਾਕਾ ਇਸੇ ਤਰ੍ਹਾਂ ਮਹਿਸੂਸ ਕਰ ਰਿਹਾ ਹੈ ਕਿ ਹੁਣ ਉਸ ਪਿਆਰੇ ਦੇ ਦਰਸ਼ਨ ਕਦੋ ਹੋਣਗੇ ? ਤੇ ਹੁਣ ਕੌਣ ਸਾਡੀ ਰਹਿਨੁਮਾਈ ਕਰੇਗਾ ?

## ਰਾੜਾ ਸਾਹਿਬ ਵਿਖੇ ਮਹਾਂਪੁਰਸ਼ਾਂ ਦੇ ਦਰਸ਼ਨ

ਬੀਜੀ ਚੁੱਪ ਬੈਠੇ ਹਨ, ਦੂਜੇ ਪਾਸੇ ਬਾਬਾ ਜੀ ਵੀ ਚੁਪ ਚਾਪ ਬੈਠੇ ਹਨ, ਦੋਵੇਂ ਜੀ ਆਪਸ ਵਿਚ ਕੋਈ ਗਲ ਬਾਤ ਨਹੀਂ ਕਰ ਰਹੇ ਕਿਉਂਕਿ ਸਾਰੀ ਸੰਗਤ ਦੀ ਖਿਚ ਪੈ ਰਹੀ ਹੈ ਤੇ ਅੰਦਰ ਉਨ੍ਹਾਂ ਦੇ ਪਿਆਰ ਦੀਆਂ ਤਰੰਗਾਂ ਟਕਰਾਅ ਕੇ ਹਿਰਦੇ ਨੂੰ ਬਿਹਬਲ ਕਰ ਰਹੀਆਂ ਹਨ। ਸਮੇਂ ਦੇ ਹਿਸਾਬ ਨਾਲ ਗੱਡੀ ਸਫਰ ਤੈਅ ਕਰਦੀ ਹੋਈ ਲਾਹੌਰ ਪੁਜ ਗਈ। ਇਥੇ ਆਪ ਜੀ ਉਤਰ ਗਏ ਅਤੇ ਆਪ ਦੋਵਾਂ ਦਾ ਇਹੀ ਇਰਾਦਾ ਸੀ ਕਿ ਸਿੱਧੇ ਰਾੜਾ ਸਾਹਿਬ ਜਾ ਕੇ ਸੰਤ ਮਹਾਰਾਜ ਜੀ ਦੇ ਦਰਸ਼ਨ ਕਰਨੇ ਹਨ। ਇਥੇ ਬਜ਼ਾਰ ਵਿਚੋਂ ਮਹਾਰਾਜ ਜੀ ਵਾਸਤੇ ਵਸਤ੍ਰ ਅਤੇ ਪਲੰਘ ਤੇ ਵਿਛਾਉਣ ਵਾਸਤੇ ਮਖਮਲੀ ਚਾਦਰ ਖਰੀਦੀ ਅਤੇ ਸਿੱਧੇ ਆਪ ਲੁਧਿਆਣੇ ਪਹੁੰਚ ਗਏ ਅਤੇ ਉਥੋਂ ਸਵਾਰੀ ਲੈ ਕੇ ਦੁਰਾਹਾ ਅਤੇ ਫੇਰ ਜਦੋਂ ਰਾੜਾ ਸਾਹਿਬ ਪਹੁੰਚੇ ਤਾਂ ਉਸ ਵੇਲੇ ਮਹਾਰਾਜ ਜੀ ਬਗੀਚੀ ਵਿਚ ਟਹਿਲ ਰਹੇ ਸਨ ਤੇ ਇੰਜ ਲਗਦਾ ਸੀ ਕਿ ਜਿਵੇਂ ਇਨ੍ਹਾਂ ਦੀ ਹੀ ਇੰਤਜ਼ਾਰ ਕਰਦੇ ਹੋਣ ਕਿਉਂਕਿ ਸਾਰੀ ਸੰਗਤ ਮਿਲ ਕੇ ਵਾਪਸ ਪਰਤ ਗਈ ਸੀ। ਆਪ ਜੀ ਨੇ ਮਹਾਰਾਜ ਜੀ ਦੇ ਸੇਵਾਦਾਰ ਬਾਬੂ ਰਲਾ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਮਹਾਰਾਜ ਜੀ ਦੇ ਦਰਸ਼ਨ ਕਰਨੇ ਹਨ। ਉਹਨਾਂ ਨੇ ਦਸਿਆ ਕਿ ਮਹਾਰਾਜ ਜੀ ਟਹਿਲ ਰਹੇ ਹਨ, ਮੈਂ ਹੁਣੇ ਜਾ ਕੇ ਅਰਜ ਕਰਦਾ ਹਾਂ ਤੇ ਤੁਹਾਡੇ ਬਾਰੇ ਦੱਸਦਾ ਹਾਂ। ਬਾਬੂ ਜੀ ਨੇ ਜਦੋਂ ਬਾਬਾ ਜੀ ਅਤੇ ਬੀਜੀ ਬਾਰੇ ਦੱਸਿਆ ਕਿ ਉਹ ਦਰਸ਼ਨ ਕਰਨਾ ਚਾਹੁੰਦੇ ਹਨ ਤਾਂ ਕਹਿਣ ਲੱਗੇ, ਉਨ੍ਹਾਂ ਨੂੰ ਲੈ ਆਵੋ ਤੇ ਦੋਵਾਂ ਜੀਆਂ ਨੇ ਭੇਟਾ ਰੱਖ ਕੇ ਡੰਡਵਤ ਪਰਣਾਮ ਕੀਤੀ। ਮਹਾਰਾਜ ਜੀ ਨੇ ਹਾਲ ਚਾਲ ਪੁਛਿਆ ਤੇ ਕਹਿਣ ਲੱਗੇ ਕਿ ਮੈਂ ਤੁਹਾਡੀ ਹੀ ਇੰਤਜ਼ਾਰ ਕਰ ਰਿਹਾ ਸੀ, ਚੰਗਾ

ਕੀਤਾ ਤੁਸੀਂ ਆ ਗਏ। ਬੀਬੀ ਵੀ ਇਥੇ ਰਹੇ। ਜੇ ਇਨ੍ਹਾਂ ਨੇ ਧਮੋਟ ਜਾਣਾ ਹੈ, ਉਥੇ ਛੱਡ ਆਵੋ ਤੇ ਤੁਸੀਂ ਵਾਪਸ ਆ ਜਾਣਾ। ਇਥੇ ਸਰਦਾਰ ਮੋਹਨ ਸਿੰਘ ਆਏ ਹੋਏ ਹਨ ਤੇ ਭੋਰਾ ਬਣਵਾ ਰਹੇ ਹਨ, ਤੁਸੀਂ ਉਨ੍ਹਾਂ ਦੇ ਨਾਲ ਲੱਗ ਕੇ ਸੇਵਾ ਕਰਵਾਉ। ਬਾਬਾ ਜੀ ਕਹਿਣ ਲੱਗੇ, ਸਤਿ ਬਚਨ। ਫੇਰ ਮਹਾਰਾਜ ਜੀ, ਬਾਬਾ ਜੀ ਨੂੰ ਸਿੰਧ ਬਾਰੇ ਸਾਰਾ ਹਾਲ ਪੁਛਣ ਲੱਗੇ ਕਿ ਉਥੇ ਕਿਵੇਂ ਕਿਵੇਂ ਤੁਸੀਂ ਪਰਚਾਰ ਕੀਤਾ। ਬਾਬਾ ਜੀ ਨੇ ਸਾਰਾ ਕੁਝ ਵਿਸਥਾਰ ਨਾਲ ਦੱਸਿਆ ਤੇ ਮਹਾਰਾਜ ਜੀ ਬਹੁਤ ਪ੍ਰਸੰਨ ਹੋਏ। ਮਹਾਰਾਜ ਕਹਿਣ ਲੱਗੇ, ਹੁਣ ਸ਼ਾਮ ਦਾ ਟਾਈਮ ਹੋ ਗਿਆ ਹੈ, ਰਹਿਰਾਸ ਦਾ ਵਕਤ ਹੋ ਗਿਆ ਹੈ, ਤੁਸੀਂ ਵੀ ਕੁਝ ਛਕ ਲਵੋ ਤੇ ਜੇ ਇਥੇ ਰਹਿਣਾ ਹੈ, ਇਥੇ ਹੀ ਰਹੋ; ਜੇ ਪਿੰਡ ਜਾਣਾ ਹੈ ਪਿੰਡ ਜਾਵੋ, ਤੁਹਾਨੂੰ ਖੁਲ੍ਹੀ ਛੁਟੀ ਹੈ। ਪਰ ਬਾਬਾ ਜੀ ਨੂੰ ਇਸ਼ਾਰਾ ਕਰਕੇ ਕਹਿਣ ਲੱਗੇ, ਤੁਸੀਂ ਸਵੇਰੇ ਜ਼ਰੂਰ ਪਹੁੰਚ ਜਾਇਓ। ਦੋਵਾਂ ਨੇ ਨਮਸ਼ਕਾਰ ਕਰਕੇ ਮਹਾਰਾਜ ਜੀ ਤੋਂ ਵਿਦਾ ਲਈ। ਮਹਾਰਾਜ ਜੀ ਸੇਵਾਦਾਰ ਨੂੰ ਕਹਿਣ ਲੱਗੇ ਕਿ ਭਾਈ ਇਹ ਵਸਤ੍ਰ ਅੰਦਰ ਰੱਖ ਦਿਓ ਤੇ ਇਹ ਚਾਦਰ ਸਾਡੇ ਪਲੰਘ ਤੇ ਵਿਛਾ ਦੇਣੀ। ਇਧਰ ਬਾਬਾ ਜੀ ਤੇ ਬੀਜੀ ਦੇ ਮਨ ਵਿਚ ਸੀ ਕਿ ਕਿੰਨਾ ਚੰਗਾ ਹੋਵੇ ਕਿ ਜੇ ਮਹਾਰਾਜ ਜੀ ਇਹ ਚਾਦਰ ਆਪਣੇ ਪਲੰਘ ਤੇ ਵਿਛਾਉਣ। ਇਹ ਭਾਵਨਾ ਮਹਾਰਾਜ ਜੀ ਕੋਲ ਪਹਿਲਾਂ ਹੀ ਪਹੁੰਚ ਚੁਕੀ ਸੀ ਤੇ ਮਹਾਰਾਜ ਜੀ ਨੇ ਉਨ੍ਹਾਂ ਦੀ ਭਾਵਨਾ ਨੂੰ ਪੂਰਾ ਕੀਤਾ। ਬਾਬਾ ਜੀ ਤੇ ਬੀਜੀ ਰਾਤ ਨੂੰ ਧਮੋਟ ਪਹੁੰਚ ਗਏ ਅਤੇ ਸਾਰਾ ਪਰਿਵਾਰ ਬਾਬਾ ਜੀ ਨੂੰ ਮਿਲਿਆ ਕਿਉਂਕਿ ਘਰੋਂ ਗਿਆਂ ਹੋਇਆਂ ਤਿੰਨ ਸਾਲ ਹੋ ਗਏ ਸਨ। ਦੂਜੇ ਸਵੇਰੇ ਹੀ ਬਾਬਾ ਜੀ ਰਾੜਾ ਸਾਹਿਬ ਪਹੁੰਚ ਗਏ ਅਤੇ ਸਿਧਾ ਮਹਾਰਾਜ ਜੀ ਨੂੰ ਮਿਲਣ ਵਾਸਤੇ ਸੇਵਾਦਾਰ ਨੂੰ ਅਰਜ਼ ਕੀਤੀ। ਭਾਵੇਂ ਮਹਾਰਾਜ ਜੀ ਨੇ ਹੋਰ ਸੰਗਤਾਂ ਨੂੰ ਮਿਲਣ ਦਾ ਟਾਈਮ ਰੱਖਿਆ ਹੋਇਆ ਸੀ ਪਰ ਸੇਵਾਦਾਰਾਂ ਨੂੰ ਇਹ ਹਦਾਇਤ ਕੀਤੀ ਹੋਈ ਸੀ ਕਿ ਜਦੋਂ ਇਹ (ਵਰਿਆਮ ਸਿੰਘ) ਆਉਣ ਤਾਂ ਮੈਨੂੰ ਉਸੇ ਵੇਲੇ ਮਿਲਣ ਤੇ ਇਨ੍ਹਾਂ ਨੂੰ ਇੰਤਜ਼ਾਰ ਨਹੀਂ ਕਰਵਾਉਣਾ। ਸੋ ਆਪ ਸਿਧੇ ਅੰਦਰ ਚਲੇ ਗਏ ਤੇ ਨਮਸ਼ਕਾਰ ਕੀਤੀ ਤੇ ਕੀ ਦੇਖ ਰਹੇ ਹਨ ਕਿ ਮਹਾਰਾਜ ਜੀ ਪਲੰਘ ਤੇ ਬਿਰਾਜਮਾਨ ਹਨ ਤੇ ਪਲੰਘ ਉਤੇ ਓਹੀ ਚਾਦਰ ਵਿਛੀ ਹੋਈ ਹੈ, ਜੋ ਲਹੌਰ ਤੋਂ ਲਿਆਏ ਸਨ। ਆਪ ਦੀ ਭਾਵਨਾ ਸਮਝ ਕੇ ਮਹਾਰਾਜ ਜੀ ਮੁਸਕਰਾ ਰਹੇ ਹਨ ਅਤੇ ਬਾਬਾ ਜੀ ਦਰਸ਼ਨ ਕਰਕੇ ਗੱਦ ਗੱਦ ਹੋ ਰਹੇ ਹਨ ਤੇ ਮਨ ਹੀ ਮਨ ਇਹ ਕਹਿ ਰਹੇ ਹਨ –

***ਅੰਤਰਜਾਮੀ ਸੋ ਪ੍ਰਭੁ ਪੂਰਾ॥***
***ਦਾਨੁ ਦੇਇ ਸਾਧੂ ਕੀ ਧੂਰਾ॥*** ***ਪੰਨਾ – 563***

ਪ੍ਰਮਾਤਮਾ ਦੀ ਅੰਤਰਜਾਮਤਾ ਦਾ ਗੁਣ ਆਪ ਜੀ ਨੂੰ ਵੀ ਬਖਸ਼ਿਸ਼ ਵਿਚ ਪ੍ਰਾਪਤ ਸੀ।



(ਪੰਨਾ 40 ਦੀ ਬਾਕੀ)

ਹੋਇਆ ਹੈ। ਮਹਾਰਾਜ ਜੀ ਕਹਿਣ ਲੱਗੇ ਇਕ ਕਦਮ ਹੋਰ ਚੁੱਕਣਾ ਰਹਿੰਦਾ ਹੈ। ਉਹ ਇਹ ਹੈ ਕਿ ਛੋਟਾ ਘੇਰਾ ਤੋੜ ਕੇ ਬ੍ਰਹਿਮੰਡ ਵਿਚ ਲੀਨ ਹੋ ਜਾ। 'ਬੰਨ੍ਹਿਆ ਬੰਦਾ – ਖੁਲ੍ਹਾ ਖੁਦਾ'। ਜੋ ਇਸ ਤਰ੍ਹਾਂ ਨਾਲ ਜੀਵਨ ਦੇ ਉਤਾਰ ਚੜ੍ਹਾਵਾਂ ਵਿਚ ਦੀ ਲੰਘਦੇ ਹੋਏ ਆਪ ਜੀ ਨੇ ਅਖੀਰ ਸਾਰਾ ਕੁਝ ਹੀ ਸੰਤ ਮਹਾਰਾਜ ਨੂੰ ਸਮਰਪਨ ਕਰ ਦਿਤਾ। ਗੁਰਮਤਿ ਅਨੁਸਾਰ ਬੇ ਹੱਦ ਮਾਨਸਿਕ ਤਪ ਕਰਕੇ ਗੁਰੂ ਘਰ ਵਿਚਲੀ ਟੀਸੀ ਦੀ ਮੰਜ਼ਲ ਨੂੰ ਛੋਹ ਲਿਆ। ਸੰਤ ਮਹਾਰਾਜ ਜੀ ਦੇ ਬਚਨ ਅਨੁਸਾਰ ਹੀ ਵੀਡੀਓ ਕੈਸਟਾਂ ਰਾਹੀਂ ਦੇਸਾਂ-ਪ੍ਰਦੇਸਾਂ ਵਿਚ ਗੁਰਮਤਿ ਦਾ ਪ੍ਰਚਾਰ ਕੀਤਾ। ਆਪ ਜੀ ਨੇ ਹਮੇਸ਼ਾ ਹੀ ਆਪਣਾ ਧੇਅ ਸੰਤ ਮਹਾਰਾਜ ਨੂੰ ਮੰਨਿਆ ਅਤੇ ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਰਹੇ।

***ਸੰਤਨ ਬਿਨੁ ਅਵਰੁ ਨ ਦਾਤਾ ਬੀਆ॥ ਪੰਨਾ – 610***

ਦੇ ਮਹਾਂਵਾਕ ਅਨੁਸਾਰ ਸੰਗਤਾਂ ਨੂੰ ਨਾਮ ਦਾਨ ਇਸ਼ਨਾਨ ਦੇ ਖੁੱਲ੍ਹੇ ਗੱਫੇ ਵਰਤਾਏ ਜਿਸਦੀ ਪ੍ਰਤੱਖ ਮਿਸਾਲ ਮਹਾਂਪੁਰਖਾਂ ਦੇ ਰਤਵਾੜਾ ਸਾਹਿਬ ਸਾਲਾਨਾ ਗੁਰਮਤਿ ਸਮਾਗਮਾਂ ਤੋਂ ਮਿਲਦੀ ਹੈ। ਜਦੋਂ ਅਸੀਂ ਮਹਾਂਪੁਰਖਾਂ ਵਲੋਂ ਸੰਗਤਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨਾਲ ਜੁੜ ਬੈਠਿਆਂ ਦੇਖਦੇ ਹਾਂ ਤਾਂ ਅੰਦਰੋਂ ਮੱਲੋ ਮੱਲੀ ਇਹ ਸ਼ਬਦ ਨਿਕਲਦੇ ਹਨ ਕਿ ਧੰਨ ਧੰਨ ਹਨ ਸੰਤ ਬਾਬਾ ਵਰਿਆਮ ਸਿੰਘ ਜੀ ਜਿਨ੍ਹਾਂ ਦੀ ਸੰਗਤ ਵਿਚ ਗੁਰੂ ਗ੍ਰੰਥ ਸਾਹਿਬ ਮਹਾਰਾਜ ਲਈ ਐਨਾ ਪਿਆਰ ਹੈ ਕਿ ਉਹ ਲਗਾਤਾਰ ਘੰਟਿਆਂ ਬੱਧੀ ਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਬੈਠ ਕੇ ਇਕ ਰਸ ਗੁਰਬਾਣੀ ਦਾ ਅਨੰਦ ਮਾਣਦੇ ਹਨ। ਪ੍ਰਤੱਖ ਨੂੰ ਪ੍ਰਮਾਣ ਦੀ ਜ਼ਰੂਰਤ ਨਹੀਂ ਹੋਇਆ ਕਰਦੀ। ਜਿਸ ਜਿਸ ਨੇ ਵੀ ਰਤਵਾੜਾ ਸਾਹਿਬ ਦੇ ਸਾਲਾਨਾ ਗੁਰਮਤਿ ਸਮਾਗਮ ਦੇ ਦਰਸ਼ਨ ਕੀਤੇ ਹਨ ਉਹ ਇਹ ਕਹਿਣ ਲਈ ਮਜ਼ਬੂਰ ਹੋ ਜਾਂਦਾ ਹੈ ਕਿ ਅਜਿਹੀ ਸੁਚੱਜੀ ਵਿਉਂਤ ਵਾਲਾ, ਪੂਰੇ ਸੰਜਮ ਵਾਲਾ ਅਤੇ ਅਥਾਹ ਇਕੱਠ ਵਾਲਾ ਸਮਾਗਮ ਸ਼ਾਇਦ ਹੀ ਵਿਸ਼ਵ ਭਰ ਵਿਚ ਕਿਤੇ ਹੁੰਦਾ ਹੋਵੇ। ਮੇਰਾ ਮਹਾਂਪੁਰਖਾਂ ਨਾਲ ਕਿਵੇਂ ਮਿਲਾਪ ਹੋਇਆ ਅਤੇ ਉਨ੍ਹਾਂ ਨੇ ਦਾਸ ਨੂੰ ਕਿੰਨਾ ਪਿਆਰ ਦਿਤਾ, ਇਹ ਅਗਲੇ ਲੇਖ ਵਿਚ ਅਰਜ਼ ਕਰਨ ਦਾ ਯਤਨ ਕਰਾਂਗਾ।

***'ਚਲਦਾ'***



# ਮੈਨੂੰ ਮਹਾਂਪੁਰਸ਼ਾਂ ਦੀ ਸੰਗਤ ਕਿਵੇਂ ਪ੍ਰਾਪਤ ਹੋਈ?

ਬਾਬਾ ਜੀ ਦੇ ਸੱਚਖੰਡ ਵਾਸੀ ਹੋਣ ਤੋਂ ਬਾਅਦ ਆਪਣੇ ਜ਼ਖਮਾਂ ਨੂੰ ਸੰਭਾਲਦੀ, ਉਨ੍ਹਾਂ ਦੀ ਮਿੱਠੀ ਯਾਦ ਨੂੰ ਕਲੇਜੇ ਨਾਲ ਲਾਈ ਜ਼ਿੰਦਗੀ ਦੇ ਰਸਤੇ ਤੇ ਤੁਰੀ ਜਾ ਰਹੀ ਹਾਂ। ਹੰਝੂ ਕੇਰਦੀ ਇਹ ਕਿਰਣ ਆਪਣੇ ਸੂਰਜ ਨੂੰ ਮਿਲਣ ਦੀ ਆਸ ਲਾਈ ਤੁਰੀ ਜਾ ਰਹੀ ਹੈ। ਦਿਲ ਨੂੰ ਜਰਾ ਕੁ ਠਰੰਮਾ ਮਿਲਦਾ ਹੈ ਤਾਂ ਲਗਦਾ ਹੈ ਕਿ ਮੈਂ ਬਾਬਾ ਜੀ ਤੋਂ ਦੂਰ ਹੋ ਰਹੀ ਹਾਂ ਪਰ ਭਾਈ ਸਾਹਿਬ ਦੇ ਦੀਵਾਨ ਅਤੇ ਆਤਮ ਮਾਰਗ ਉਨ੍ਹਾਂ ਦੇ ਹੋਰ ਕਰੀਬ ਜਾਣ ਦਾ ਇਕ ਸਭ ਤੋਂ ਉਤਮ ਰਸਤਾ ਹੈ। ਬਾਬਾ ਜੀ ਬਾਰੇ ਕੋਈ ਵੀ ਗੱਲ ਜਾਂ ਉਨ੍ਹਾਂ ਦੇ ਲਿਖੇ ਲੇਖ ਪੜ੍ਹਦੀ ਹਾਂ ਤਾਂ ਜ਼ਖਮਾਂ ਦਾ ਪਾਣੀ ਰਿਸਣ ਲਗ ਜਾਂਦਾ ਹੈ। ਮੈਂ ਕਦੀ ਨਹੀਂ ਚਾਹੁੰਦੀ ਕਿ ਇਹ ਜ਼ਖਮ ਭਰ ਜਾਣ, ਮੈਨੂੰ ਆਰਾਮ ਆ ਜਾਵੇ। ਦਿਲ ਦਾ ਰੋਗ ਹੀ ਮੇਰੇ ਦਿਲ ਦਾ ਇਲਾਜ ਬਣ ਗਿਆ ਹੈ। ਭਾਈ ਸਾਹਿਬ ਭਾਈ ਲਖਬੀਰ ਸਿੰਘ ਜੀ ਜਦੋਂ ਵੀ ਬਾਬਾ ਜੀ ਦੀ ਕੋਈ ਗੱਲ ਦੀਵਾਨ ਵਿਚ ਸੁਣਾਉਂਦੇ ਹਨ, ਉਨ੍ਹਾਂ ਦੇ ਦਿਲ ਦੀ ਟੀਸ ਨੂੰ ਮਹਿਸੂਸ ਕਰਦਿਆਂ ਅੱਖਾਂ ਭਰ ਆਉਂਦੀਆਂ ਹਨ। ਮੈਂ ਹੈਰਾਨ ਹੁੰਦੀ ਹਾਂ ਕਿ ਕਿਸ ਹੌਂਸਲੇ ਨਾਲ ਉਹ ਆਪਣੇ ਪਿਆਰੇ ਦੀ ਯਾਦ ਵਿਚ ਗੁੰਮ ਹੋ ਕੇ ਆਪਣੇ ਨਿਰਜੀਵ ਪਏ ਸਰੀਰ ਤੋਂ ਬਾਬਾ ਜੀ ਦੇ ਬਚਨਾਂ ਦੀ ਪਾਲਨਾ ਕਰਵਾਉਂਦੇ ਹਨ। ਉਨ੍ਹਾਂ ਵਲ ਦੇਖ ਕੇ ਸਾਨੂੰ ਭੁੱਲੇ ਭਟਕਿਆਂ ਨੂੰ ਵੀ ਹੌਂਸਲਾ ਮਿਲਦਾ ਹੈ। ਉਨ੍ਹਾਂ ਦੇ ਦਿਲ ਦੀ ਪੀੜਾ ਉਨ੍ਹਾਂ ਦੇ ਇਨ੍ਹਾਂ ਲਫਜ਼ਾਂ ਤੋਂ ਪ੍ਰਗਟ ਹੁੰਦੀ ਹੈ – 'ਪਿਆਰੇ ਤੋਂ ਬਿਨਾਂ ਇਹ ਸੰਸਾਰ ਸਾਰਾ ਉਜਾੜ ਲਗਦਾ ਹੈ। ਕਦੀ ਚੁੱਪ ਹੀ ਚੁੱਪ, ਕਦੀ ਨੇਤਰਾਂ 'ਚੋਂ ਹੰਝੂ ਆਪ ਮੁਹਾਰੇ ਵਗਦੇ ਹਨ। ਆਪਣੇ ਪਿਆਰੇ ਨਾਲ ਗੁਜ਼ਰੇ ਸਮੇਂ ਦੇ ਦ੍ਰਿਸ਼, ਤੁਫਾਨ ਬਣ ਬਣ ਦਿਲ ਸਮੁੰਦਰ ਨੂੰ ਉਛਾਲਦੇ ਹਨ। ਹੁਣ ਤਾਂ ਐਸੀ ਅਵਸਥਾ ਬਣ ਜਾਂਦੀ ਹੈ ਜਿਵੇਂ ਗੁਰਬਾਣੀ ਦਾ ਫੁਰਮਾਨ ਹੈ –

***ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ॥***
***ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥***

***ਪੰਨਾ – 558***

ਭਾਈ ਸਾਹਿਬ ਦੇ ਇਹ ਦਿਲ ਦੇ ਛਾਲੇ ਜੋ ਆਪਣੇ ਪਿਆਰੇ ਦੀ ਯਾਦ ਵਿਚ ਰਿਸ ਰਿਸ ਕੇ ਆਹਾਂ ਭਰਦੇ ਹਨ, ਇਨ੍ਹਾਂ ਦੇ ਦਰਦ ਦੀ ਟੀਸ ਹਰ ਉਸ ਹਿਰਦੇ ਨੂੰ ਵਿੰਨ੍ਹ ਗਈ ਹੋਣੀ ਹੈ ਜਿਸ ਨੇ ਇਕ ਵਾਰੀ ਵੀ ਬਾਬਾ ਜੀ ਨੂੰ ਤੱਕਿਆ ਹੋਣਾ ਹੈ। ਉਹ ਤਾਂ ਐਸੀ ਪਿਆਰੀ ਰੂਹ ਹੈ ਜਿਸ ਨੂੰ ਵੇਖਦਿਆਂ ਹੀ ਪਿਆਰ ਹੋ ਜਾਵੇ ਤੇ ਆਪਣੇ ਆਪ ਨੂੰ ਉਨ੍ਹਾਂ ਦੇ ਚਰਨਾਂ ਤੇ ਚੜ੍ਹਾ ਦੇਵੇ। ਐਨਾ ਪਿਆਰ ਹੋ ਜਾਵੇ ਕਿ –

***ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ॥***

***ਪੰਨਾ – 827***

ਮੈਂ ਹਰ ਉਸ ਰੂਹ ਅੱਗੇ ਮਸਤਕ ਨਿਵਾਉਂਦੀ ਹਾਂ ਜੋ ਮੇਰੇ ਪਿਆਰੇ ਨੂੰ ਪਿਆਰ ਕਦੇ ਉਹਦੀਆਂ ਗੱਲਾਂ ਕਰੇ।

ਮੈਨੂੰ ਬਾਬਾ ਜੀ ਦੀ ਸੰਗਤ ਕਿਵੇਂ ਪ੍ਰਾਪਤ ਹੋਈ? ਇਹ ਤਾਂ ਐਸਾ ਕਰਿਸ਼ਮਾ ਸੀ ਜੋ ਦੱਸਿਆ ਨਹੀਂ ਜਾ ਸਕਦਾ, ਕੇਵਲ ਮਹਿਸੂਸ ਕੀਤਾ ਜਾ ਸਕਦਾ ਹੈ। ਵਿਆਹ ਤੋਂ ਪਹਿਲਾਂ ਗੁਰੂ ਘਰ ਨਾਲ ਪੂਰੀ ਤਰ੍ਹਾਂ ਜੁੜੀ ਹੋਈ, ਕਦੋਂ ਭਟਕ ਗਈ, ਇਹ ਇਕ ਲੰਬੀ ਦਾਸਤਾਂ ਹੈ। ਬਾਬਾ ਜੀ ਬਾਰੇ ਸੁਣਿਆ ਸੀ ਪਰ ਸੰਗਤ ਕਦੇ ਨਹੀਂ ਸੀ ਹੋਈ।

***ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥***

***ਪੰਨਾ – 135***

ਦੇ ਅਨੁਸਾਰ ਗੁਰੂ ਘਰ ਤੋਂ ਦੂਰ ਹੋ ਕੇ ਕਈ ਤਰ੍ਹਾਂ ਦੇ ਦੁਖਾਂ ਨੇ ਆ ਘੇਰਿਆ। ਪਰੇਸ਼ਾਨੀਆਂ 'ਚ ਗੁੰਮ ਸੀ, ਕੋਈ ਰਸਤਾ ਨਜ਼ਰ ਨਹੀਂ ਸੀ ਆਉਂਦਾ – ਜ਼ਿੰਦਗੀ ਸੰਵਾਰਨ ਦਾ। ਇਕ ਵਾਰੀ ਮੇਰੀ ਬੇਟੀ ਆਪਣੇ ਘਰੋਂ 'ਆਤਮ ਮਾਰਗ' ਲੈ ਆਈ। ਐਵੇਂ ਬੈਠਿਆਂ ਬੈਠਿਆਂ ਖੋਲ੍ਹ ਕੇ ਪੜ੍ਹਨ ਲੱਗ ਪਈ। ਇਕ ਲੇਖ ਪੜ੍ਹਿਆ, ਦੂਜਾ, ਫੇਰ ਤੀਜਾ ਤੇ ਪੜ੍ਹਦੀ ਹੀ ਚਲੀ ਗਈ। ਦਿਲ ਦਿਮਾਗ ਦੇ ਬੰਦ ਦਰਵਾਜ਼ੇ ਇਕ ਇਕ ਕਰਕੇ ਖੁਲ੍ਹਣੇ ਸ਼ੁਰੂ ਹੋ ਗਏ। ਜਿਸਨੂੰ ਭੁੱਲੀ ਬੈਠੀ ਸੀ ਉਹ ਯਾਦ ਆਉਣ ਲਗ ਪਿਆ। ਜਦ ਤਕ ਸਾਰੀ ਮੈਗਜ਼ੀਨ ਪੜ੍ਹੀ, ਅੰਦਰ ਖਿੱਚਾਂ ਪੈਣ ਲਗ ਪਈਆਂ। ਕਿਥੇ ਹਾਂ ਪਤਾ ਨਹੀਂ ਸੀ। ਬੱਸ ਗੁਰੂ ਨਾਨਕ, ਗੁਰੂ ਨਾਨਕ ਹੀ ਯਾਦ ਰਹਿ ਗਿਆ। ਉਸਨੂੰ ਕਿਵੇਂ ਮਿਲਾਂ, ਉਸ ਨੂੰ ਕਿਵੇਂ ਪਿਆਰ ਕਰਾਂ? ਕੁਝ ਪਤਾ ਨਹੀਂ ਸੀ। ਮੇਰੀ ਇਸ ਹਾਲਤ ਨੂੰ ਦੇਖਦਿਆਂ ਮੇਰੇ ਬੀਜੀ ਨੇ (ਜਿਨ੍ਹਾਂ ਨੂੰ ਬਾਬਾ ਜੀ ਦੀ ਭੈਣ ਹੋਣ ਦਾ ਮਾਣ ਪ੍ਰਾਪਤ ਹੈ) ਬਾਬਾ ਜੀ ਦੀਆਂ ਲਿਖੀਆਂ ਸਾਰੀਆਂ ਪੁਸਤਕਾਂ ਮੈਨੂੰ ਲਿਆ ਦਿਤੀਆਂ। ਬੱਸ ਫਿਰ ਕੀ ਸੀ, ਪੜ੍ਹਨਾ ਸ਼ੁਰੂ ਕਰ ਦਿਤਾ। ਪੜ੍ਹੋਂਦੀ ਗਈ ਤੇ ਉਨ੍ਹਾਂ ਦੇ ਹੋਰ ਕਰੀਬ ਹੁੰਦੀ ਗਈ। ਬਾਬਾ ਜੀ ਦੀ ਸੰਗਤ ਵੀ ਕਰਨ ਲਗ ਪਈ। ਮੈਂ ਪੜ੍ਹੀ ਲਿਖੀ ਵੀ ਮੂਰਖ ਲੱਗਣ ਲੱਗ ਪਈ। ਮੇਰੇ ਮੂਰਖ ਮਨ ਦਾ ਇਲਾਜ ਬਾਬਾ ਜੀ ਦੇ ਹਰ ਦੀਵਾਨ 'ਚ ਹੋਣ ਲਗ ਪਿਆ। ਮੇਰੇ ਹਰ ਸਵਾਲ ਦਾ ਜਵਾਬ ਮਿਲਣ ਲੱਗ ਪਿਆ – ਦੀਵਾਨਾਂ 'ਚੋਂ ਜਾਂ ਕਿਤਾਬਾਂ 'ਚੋਂ। ਪਰ ਅਜੇ ਵੀ ਪਰੇਸ਼ਾਨੀ ਸੀ ਕਿ ਗੁਰੂ ਨਾਨਕ ਦੇ ਕਿਸ ਸਰੂਪ ਨੂੰ ਪਿਆਰ ਕਰਾਂ? ਇਹੋ ਸਵਾਲ ਲੈ ਕੇ ਅੱਜ ਜਦੋਂ ਦੀਵਾਨ ਵਿਚ ਗਈ ਤਾਂ ਪਿਆਰੇ ਬਾਬਾ ਜੀ ਨੇ ਮੇਰੀ ਬਿਰਥਾ ਸੁਣ ਲਈ ਤੇ ਪੂਰਾ ਦੀਵਾਨ ਹੀ ਮੇਰੀ ਬੇਨਤੀ ਨੂੰ ਪ੍ਰਵਾਨ ਕਰਦਿਆਂ ਮੇਰੀ ਪਰੇਸ਼ਾਨੀ ਨੂੰ ਦੂਰ ਕਰਨ ਲਾਇਆ ਜਿਸ ਵਿਚ ਉਨ੍ਹਾਂ ਨੇ ਸਾਫ ਤੌਰ ਤੇ ਕਿਹਾ ਕਿ ਆਪਣੇ ਗੁਰੂ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਤੇ ਪ੍ਰਮੇਸ਼ੂਰ ਵਿਚ ਕੋਈ ਫਰਕ ਨਹੀਂ ਹੈ –

***ਹਰਿ ਹਰਿ ਜਨ ਦੁਈ ਏਕ ਹੈ,***
***ਬਿਬ ਬਿਚਾਰ ਕਛੁ ਨਾਹਿ॥***
***ਜਲ ਤੇ ਉਪਜ ਤਰੰਗ ਜਿਉ,***
***ਜਲ ਹੀ ਬਿਖੈ ਸਮਾਹਿ॥*** ***ਬਚਿਤ੍ਰ ਨਾਟਕ***

ਬਾਬਾ ਜੀ ਦੇ ਬਚਨ ਫੁਹਾਰਾਂ ਬਣ ਬਣ ਕੇ ਹਿਰਦੇ ਨੂੰ ਸ਼ਾਂਤ ਕਰਦੇ ਰਹੇ। ਪਿਆਰੇ ਬਾਬਾ ਜੀ ਨੇ ਮੇਰਾ ਜੀਵਨ ਹੀ ਬਦਲ ਦਿਤਾ। ਮੈਨੂੰ ਸੰਗਤ ਦਾ ਹਰ ਪ੍ਰੇਮੀ ਆਪਣੇ ਨਾਲੋਂ ਕਿਤੇ ਅੱਗੇ ਵਧਿਆ ਹੋਇਆ ਦਿਸਣ ਲਗ ਪਿਆ। ਬਾਬਾ ਜੀ ਨੂੰ ਮਨ ਵਿਚ ਵਸਾਇਆ ਤੇ ਇਕ ਖਾਮੋਸ਼ ਪਿਆਰ ਨੇ ਜਨਮ ਲਿਆ। ਐਸਾ ਪਿਆਰ ਜੋ ਕਦੇ ਕਿਸੇ ਨਾਲ ਨਹੀਂ ਸੀ ਹੋਇਆ। ਇਕ ਅਨੋਖਾ ਅਨੰਦ ਸੀ ਉਸ ਖਾਮੋਸ਼ੀ ਵਿਚ ਵੀ। ਅਜੇ ਤਕ ਬਾਬਾ ਜੀ ਨਾਲ ਕੋਈ ਬਚਨ ਨਹੀਂ ਸਨ ਹੋਏ, ਬੱਸ ਉਨ੍ਹਾਂ ਦੀ ਇਕ ਨਜ਼ਰ ਨੂੰ ਹੀ ਪਾ, ਕਵਿਤਾ ਦੇ ਬੋਲ ਨਿਕਲਣ ਲਗ ਜਾਂਦੇ। ਵਰਕੇ ਲਿਖਦੀ ਰਹੀ ਤੇ ਉਨ੍ਹਾਂ ਦੇ ਮੁਖਾਰਬਿੰਦ ਤੋਂ ਉਚਾਰੇ ਗਏ ਹਰ ਇਕ ਬਚਨ ਨੂੰ ਕਲਮਬੱਧ ਕਰਦੀ ਰਹੀ। ਪਿਛਲੇ ਸਮਾਗਮ ਵਿਚ 29 ਅਕਤੂਬਰ 2001 ਦੇ ਦੀਵਾਨ ਵਿਚ ਜਦੋਂ ਬਾਬਾ ਜੀ ਨੇ ਇਹ ਗੱਲ ਕਹੀ ਕਿ 'ਮੈਂ ਆਰ ਵੀ ਹਾਂ, ਪਾਰ ਵੀ ਹਾਂ।' ਆਰ ਤੁਹਾਡੇ ਨਾਲ ਹਾਂ। 17 ਸਾਲ ਦੀ ਉਮਰ ਵਿਚ ਆਪਣਾ ਆਪਾ ਇਕ ਵਪਾਰੀ ਨੂੰ ਵੇਚ ਬੈਠਿਆ। 25 ਸਾਲ ਉਸ ਦੀ ਯਾਦ ਵਿਚ ਲੰਘ ਚੁੱਕੇ ਹਨ। ਧਿਆਨ ਆਉਂਦਾ ਹੈ। ਉਹ ਤਾਂ ਪਿਆਰ ਦਾ ਸੋਮਾ ਹੈ ਉਸ ਵਿਚ ਉਦਾਸੀ ਵੀ ਹੁੰਦੀ ਹੈ।

***ਇਕ ਘੜੀ ਨਾ ਮਿਲਤੇ ਤਾ ਕਲਿਜੁਗੁ ਹੋਤਾ॥***
***ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥***

***ਸ਼ਬਦ ਹਜ਼ਾਰੇ***

ਸੌਦਾ ਹੋ ਚੁੱਕਿਆ, ਪਰਲੇ ਕੰਡੇ ਤੇ ਖੜ੍ਹਾ ਹੈ, ਜਿਸ ਦਿਨ ਇਸ਼ਾਰਾ ਕੀਤਾ, ਮੈਂ ਮਜਬੂਰ ਹੋ ਜਾਵਾਂਗਾ ਜਾਣ ਲਈ। ਪਾਰ ਵਿਚ ਮੇਰਾ ਪਿਆਰਾ ਬੈਠਾ ਹੈ, ਆਰ ਵਿਚ ਤੁਸੀਂ ਹੋਂ ........।

ਤਾਂ ਦਿਲ ਨੂੰ ਬੜੀ ਤਕਲੀਫ ਹੋਈ, ਆਪ ਮੁਹਾਰੇ ਇਹ ਲਾਈਨਾਂ ਲਿਖੀਆਂ ਗਈਆਂ –

***ਏ ਮੇਰੇ ਪਿਆਰੇ ਕਲਜੁਗ ਨੂੰ ਤਾਰਨ ਵਾਲੇ***
***ਚੋਲਾ ਬਦਲ ਬਦਲ ਕੇ ਰਤਵਾੜੇ ਪਧਾਰਨ ਵਾਲੇ***
***ਸੁੰਨਸਾਨ ਜਿਹੀ ਜਗ੍ਹਾ ਤੇ ਸੱਚਖੰਡ ਵਸਾਵਣ ਵਾਲੇ***
***ਬਾਬਾ ਜੀ ਦੇ ਸਰੂਪ ਵਿਚ ਦੁਨੀਆਂ ਨੂੰ ਤਾਰਨ ਵਾਲੇ***
***ਛੱਡ ਜਾਣ ਦੀਆਂ ਗੱਲਾਂ ਨਾ ਕਰ ਮੇਰੇ ਪਿਆਰੇ***
***ਹਰ ਅੱਖ ਭਿੱਜ ਗਈ ਹੈ ਨਾ ਕਰ ਸਾਨੂੰ ਕਿਨਾਰੇ***
***ਉਹ ਆਰ ਹੈ ਅਸੀਂ ਪਾਰ ਹਾਂ***
***ਤੇ ਤੂੰ ਪਿਤਾ ਵਿਚਕਾਰ ਹੈਂ***
***ਤੈਨੂੰ ਉਹਦੇ ਮਿਲਣ ਦੀ ਹੈ ਜੁਸਤਜੂ***
***ਸਾਨੂੰ ਤੈਨੂੰ ਮਿਲਣ ਦੀ ਹੈ ਆਰਜੂ***
***ਤੂੰ 25 ਸਾਲਾਂ ਦੇ ਵਿਛੋੜੇ ਸਹੇ***
***ਅਸੀਂ ਜਨਮਾਂ ਜਨਮਾਂ ਦੇ ਵਿਛੋੜੇ ਸਹੇ***
***ਤੂੰ ਮਾਰ ਉਡਾਰੀ ਜਾਣਾ ਚਾਹੇਂ***
***ਅਸੀਂ ਕੱਜ ਕੱਜ ਤੈਨੂੰ ਰੱਖਣਾ ਚਾਹੇਂ***
***ਤੈਨੂੰ ਉਸ ਨਾਲ ਜੇ ਪਿਆਰ ਹੈ***
***ਤਾਂ ਸਾਡੇ ਨਾਲ ਵੀ ਇਕਰਾਰ ਹੈ***
***ਤੂੰ ਹਰ ਪਲ ਉਸ ਦੀ ਯਾਦ ਕਰੇਂ***
***ਅਸੀਂ ਹਰ ਪਲ ਤੈਨੂੰ ਪਿਆਰ ਕਰੇਂ***
***ਤੂੰ ਉਹ ਹੀ ਹੈਂ ਉਹ ਤੂੰ ਹੀ ਹੈਂ***
***ਤੈਨੂੰ ਤੇਰੀ ਸੰਗਤ ਮਿੰਨਤਾਂ ਕਰੇ***
***ਛੱਡ ਜਾਵੀਂ ਨਾ ਬਖਸ਼ੰਦ***
***ਮੇਰੇ ਪਿਆਰੇ, ਸਭਨਾਂ ਦੇ ਹਰਮਨ ਪਿਆਰੇ।***

ਪਰ ਭਾਣੇ ਅੱਗੇ ਕਿਹਦਾ ਜ਼ੋਰ ਚਲਦਾ ਹੈ। ਜਾ ਮਿਲੇ ਆਪਣੇ ਪਿਆਰੇ ਨੂੰ। ਅੱਛਾ ਬਾਬਾ ਜੀ 'ਜੋ ਤੁਧ ਭਾਵੈ ਸਾਈ ਭਲੀਕਾਰ'

ਬਾਬਾ ਜੀ ਨੇ ਕਈ ਵਾਰੀ ਕ੍ਰਿਪਾ ਕੀਤੀ ਬਚਨਾਂ ਦੀ। ਮਿਹਰਾਂ ਦੇ ਘਰ ਆ ਕੇ ਬੇਨਤੀ ਪ੍ਰਵਾਨ ਕਰਦਿਆਂ ਉਨ੍ਹਾਂ ਨੇ ਅਨਮੋਲ ਜਾਪ ਦੀ ਦਾਤ ਬਖਸ਼ੀ। ਉਹ ਇਕ ਸੁਭਾਗ ਘੜੀ ਸੀ ਜੋ ਕਦੀ ਨਹੀਂ ਭੁੱਲ ਸਕਦੀ। ਬਾਬਾ ਜੀ ਖੁਦ ਇਕ ਪਿਆਰ ਦਾ ਸੋਮਾ ਹਨ। ਇਹ ਤਾਂ ਉਹ ਹਨ ਜਿਸ ਦੇ ਚਰਨਾਂ ਵਿਚ ਰਿੱਧੀਆਂ ਸਿੱਧੀਆਂ, ਸਾਰੇ ਦੇਵੀ ਦੇਵਤਿਆਂ ਦਾ ਵਾਸਾ ਹੈ, ਹਰ ਕੋਈ ਹਿਤਮਸਤਕ ਹੈ ਉਨ੍ਹਾਂ ਦੇ ਚਰਨਾਂ ਤੇ। ਸਿਜਦਾ ਕਰਦੇ ਹਨ ਉਨ੍ਹਾਂ ਨੂੰ। ਜੋ ਖੰਡਾਂ ਬ੍ਰਹਿਮੰਡਾਂ ਦੇ ਮਾਲਕ ਹਨ। ਐਸੇ ਪਿਆਰੇ ਅਤੇ ਮਹਾਨ ਬਾਬਾ ਜੀ ਦਾ ਮਿਲਣਾ ਸਾਡੇ ਸਾਰਿਆਂ ਲਈ ਇਕ ਅਦਭੁੱਤ ਅਲੌਕਿਕ ਅਨੰਦ ਨਹੀਂ ਤਾਂ ਹੋਰ ਕੀ ਹੈ। ਜੀ ਕਰਦਾ ਹੈ ਲਿਖਦੀ ਹੀ ਜਾਵਾਂ। ਉਨ੍ਹਾਂ ਦੀਆਂ ਗੱਲਾਂ ਕਹਿਣੀਆਂ, ਸੁਣਨੀਆਂ, ਪੜ੍ਹਨੀਆਂ ਤੇ ਲਿਖਣੀਆਂ ਹੀ ਉਨ੍ਹਾਂ ਅੱਗੇ ਸਮਰਪਨ ਹੈ। ਐ ਅਰਸ਼ਾਂ ਦੇ ਪਾਤਸ਼ਾਹ! ਤੈਨੂੰ ਮੇਰਾ ਸ਼ਤ ਸ਼ਤ ਨਮਸਕਾਰ।

***ਰਵਿੰਦਰ ਕੌਰ***

# ਅੱਖੀਂ ਡਿਠੇ ਬਾਬਾ ਜੀ ਦੇ ਕਰਿਸ਼ਮੇ

ਬਾਬਾ ਜੀ ਦੇ ਪ੍ਰੇਮੀ ਇਹ ਗੱਲ ਚੰਗੀ ਤਰ੍ਹਾਂ ਜਾਣਦੇ ਹਨ ਕਿ ਪਿਆਰੇ ਬਾਬਾ ਜੀ ਨੂੰ ਹਰ ਪ੍ਰੇਮੀ ਦੇ ਦਿਲ ਦੀ ਗਲ ਪਤਾ ਲੱਗ ਜਾਂਦੀ ਸੀ। ਮੈਂ ਬਾਬਾ ਜੀ ਨਾਲ ਪੂਰੇ 22 ਸਾਲ ਸੇਵਾ ਕਰਦਿਆਂ ਤੇ ਹੁਕਮ ਮੰਨਦਿਆਂ ਬਤੀਤ ਕੀਤੇ ਹਨ ਅਤੇ ਜੋ ਜੋ ਕੌਤਕ ਇਹਨਾਂ ਅੱਖਾਂ ਨੇ ਦੇਖੇ ਉਹ ਇਕ ਇਕ ਕਰਕੇ ਮੈਂ ਆਤਮ ਮਾਰਗ ਪੜ੍ਹਣ ਵਾਲਿਆਂ ਨਾਲ ਸਾਂਝੇ ਕਰ ਰਹੀ ਹਾਂ।

ਕੋਈ ਪੰਦਰਾਂ ਸਾਲ ਪੁਰਾਣੀ ਗੱਲ ਹੈ ਕਿ ਮੇਰੀ ਬੜੀ ਪਿਆਰੀ ਸਹੇਲੀ ਜਨਰਲ ਕੇ.ਕੇ. ਸੂਦਨ ਦੀ ਪਤਨੀ ਬੀਬੀ ਸੰਤੋਖ ਚੰਡੀਗੜ੍ਹ ਵਿਚ ਆਈ ਹੋਈ ਸੀ। ਜਦੋਂ ਮੈਨੂੰ ਮਿਲੀ ਤਾਂ ਮੈਂ ਆਪਣੇ ਸੰਤ ਮਹਾਰਾਜ ਦੀਆਂ ਹੀ ਗੱਲਾਂ ਕਰਦੀ ਰਹਿੰਦੀ ਸੀ, ਦੁਨੀਆਂ ਦੇ ਹੋਰ ਸਾਰੇ ਵਿਸ਼ੇ ਮੇਰੇ ਵਾਸਤੇ ਖਤਮ ਹੋ ਚੁਕੇ ਸਨ। ਸੰਤ ਮਹਾਰਾਜ ਨੇ ਮੈਨੂੰ ਫੋਨ ਕੀਤਾ ਕਿ ਉਹ ਸਾਡੇ ਗ੍ਰਹਿ ਵਿਖੇ ਆ ਰਹੇ ਹਨ, ਉਹਨਾਂ ਨੇ ਮੈਨੂੰ ਨਾਲ ਲੈ ਕੇ ਕਿਸੇ ਕੰਮ ਜਾਣਾ ਸੀ। ਮੈਂ ਜਲਦੀ ਹੀ ਬੀਬੀ ਸੰਤੋਖ ਨੂੰ ਫੋਨ ਕੀਤਾ ਕਿ ਸੰਤ ਮਹਾਰਾਜ ਸਾਡੇ ਗ੍ਰਹਿ ਵਿਖੇ ਆ ਰਹੇ

ਹਨ ਤੇ ਤੁਸੀਂ ਵੀ ਜਲਦੀ ਹੀ ਆ ਜਾਉ ਕਿਉਂਕਿ ਤੁਸੀਂ ਬਹੁਤ ਦਿਨਾਂ ਤੋਂ ਸੰਤ ਮਹਾਰਾਜ ਦੇ ਦਰਸ਼ਨ ਕਰਨਾ ਚਾਹੁੰਦੇ ਸੀ। ਸੋ ਬੀਬੀ ਸਾਡੇ ਘਰ ਆ ਗਈ। ਸੰਤ ਮਹਾਰਾਜ ਬਚਨ ਬਿਲਾਸ ਕਰ ਰਹੇ ਸਨ ਕਿ ਅਚਾਨਕ ਬੀਬੀ ਜ਼ੋਰ ਦੀ ਬੋਲ ਉਠੀ ਕਿ ਦਵਿੰਦਰ! ਇਹ ਤਾਂ ਮੇਰੇ ਸ਼ਿਰੜੀ ਵਾਲੇ ਵਡੇ ਸਾਈਂ ਬਾਬਾ ਜੀ ਹਨ, ਮੈਂ ਉਹਨਾਂ ਨੂੰ ਹੀ ਦੇਖ ਰਹੀ ਹਾਂ। ਤੇ ਫਟਾ ਫਟ ਸੰਤ ਮਹਾਰਾਜ ਦੇ ਚਰਨ ਫੜ ਲਏ, ਕਹਿਣ ਲੱਗੀ, ਮੈਨੂੰ ਚਰਨ ਫੜਨ ਤੋਂ ਰੋਕਣਾ ਨਾ ਕਿਉਂਕਿ ਤੁਹਾਡੇ ਵਿਚ ਤਾਂ ਮੇਰੇ ਵੱਡੇ ਸਾਈਂ ਬਾਬਾ ਜੀ ਨਜ਼ਰ ਆ ਰਹੇ ਹਨ। ਇਹੋ ਨਿਸ਼ਾਨੀ ਹੈ ਮਹਾਂਪੁਰਸ਼ਾਂ ਦੀ ਜੋ ਬ੍ਰਹਮ ਵਿਚ ਅਭੇਦ ਅਵਸਥਾ ਨਾਲ ਵਿਚਰਦੇ ਹਨ।

ਅਗਲੀ ਘਟਨਾ ਦੱਸਣ ਜਾ ਰਹੀ ਹਾਂ, 1993 ਵਿਚ ਮੇਰੇ ਪਤੀ ਕਰਨਲ ਹਰਨਾਮ ਸਿੰਘ ਕਾਫੀ ਬਿਮਾਰ ਹੋ ਗਏ। ਜਦੋਂ ਮਿਲਟਰੀ ਹਸਪਤਾਲ ਲੈ ਗਏ ਤਾਂ ਕਾਫੀ ਗੰਭੀਰ ਹਾਲਤ ਵਿਚ ਸਨ। ਉਹਨਾਂ ਨੂੰ ਆਈ.ਸੀ.ਯੂ. (I.C.U) ਵਾਰਡ ਵਿਚ ਲੈ ਗਏ ਜਿਥੇ ਕਿ ਕਾਫੀ ਗੰਭੀਰ ਹਾਲਤ ਸਮਝੀ ਜਾਂਦੀ ਹੈ। ਦੋ ਚਾਰ ਦਿਨ ਜਦੋਂ ਇਸ ਤਰ੍ਹਾਂ ਲੰਘ ਗਏ, ਮੇਰੀ ਬੇਟੀ ਦਿੱਲੀ ਤੋਂ ਆਪਣੇ ਪਿਤਾ ਨੂੰ ਦੇਖਣ ਆਈ, ਤੇ ਸ਼ਾਮ ਨੂੰ ਦਇਆਲੂ ਬੀਜੀ ਤੇ ਸੰਤ ਮਹਾਰਾਜ ਨੂੰ ਮਿਲਣ ਗਈ। ਜਦੋਂ ਆਪਣੇ ਡੈਡੀ ਦਾ ਹਾਲ ਦਸਿਆ ਤਾਂ ਬੀਜੀ ਕਾਫੀ ਫਿਕਰ ਵਿਚ ਪੈ ਗਏ ਤੇ ਸੰਤ ਮਹਾਰਾਜ ਨੂੰ ਕਹਿਣ ਲੱਗੇ ਕਿ ਜੇਕਰ ਕਰਨਲ ਸਾਹਿਬ ਨੂੰ ਕੁਝ ਹੋ ਗਿਆ ਤਾਂ ਦਵਿੰਦਰ ਵਿਚਾਰੀ ਕੀ ਕਰੇਗੀ? ਬੀਜੀ ਵਿਚ ਇਤਨੀ ਜ਼ਿਆਦਾ ਦਇਆ ਹੈ ਜੋ ਕਿ ਵਰਣਨ ਨਹੀਂ ਕੀਤੀ ਜਾ ਸਕਦੀ। ਬੀਜੀ ਸੰਤ ਮਹਾਰਾਜ ਦੇ ਪਿਛੇ ਲਗੇ ਰਹੇ। ਅਖੀਰ ਤੇ ਸੰਤ ਮਹਾਰਾਜ ਨੇ ਆਪਣਾ ਇਕ ਕੁੜਤਾ ਪਜਾਮਾ ਦਿੱਤਾ ਤੇ ਮੇਰੀ ਬੇਟੀ (ਬਿੰਦੂ) ਨੂੰ ਕਿਹਾ ਕਿ ਜਾ ਕੇ ਆਪਣੇ ਡੈਡੀ ਨੂੰ ਇਹ ਕੁੜਤਾ ਪਜਾਮਾ ਪਵਾ ਦਿਓ। ਬੇਟੀ ਉਹ ਕੁੜਤਾ ਪਜਾਮਾ ਹੌਸਪੀਟਲ ਲੈ ਆਈ ਤੇ ਕਰਨਲ ਸਾਹਿਬ ਨੂੰ ਪਾਉਣ ਵਾਸਤੇ ਕਿਹਾ। ਇਹਨਾਂ ਨੇ ਆਪਣੇ ਸਰ੍ਹਾਣੇ ਰਖ ਲਿਆ ਕਿ ਮਹਾਂਪੁਰਸ਼ਾਂ ਦੇ ਪਵਿਤਰ ਵਸਤ੍ਰ ਮੈਂ ਕਿਸ ਤਰ੍ਹਾਂ ਪਾ ਲਵਾਂ, ਬੇਅਦਬੀ ਹੋ ਜਾਏਗੀ। ਅਗਲੇ ਦਿਨ ਸਾਡੀ ਬੇਟੀ ਫੇਰ ਬੀਜੀ ਤੇ ਮਹਾਂਪੁਰਸ਼ਾਂ ਦੇ ਦਰਸ਼ਨ ਕਰਨ ਲਈ ਗਈ। ਬੀਜੀ ਨੇ ਪੁਛਿਆ ਕਿ ਤੇਰੇ ਡੈਡੀ ਨੇ ਕੁੜਤਾ ਪਜਾਮਾ ਪਾਇਆ ਹੈ ਜਾਂ ਨਹੀਂ? ਉਸਨੇ ਉਤਰ ਦਿਤਾ, ਬੀਜੀ ਸਰ੍ਹਾਣੇ ਰਖਿਆ ਹੋਇਆ ਹੈ। ਬੀਜੀ ਨੇ ਬਚਨ ਕੀਤਾ ਕਿ ਜਾ ਕੇ ਛੇਤੀ ਡੈਡੀ ਨੂੰ ਪਵਾ ਦੇ। ਉਸਨੇ ਆ ਕੇ ਬੀਜੀ ਦਾ ਹੁਕਮ ਸੁਣਾਇਆ। ਅਖੀਰ ਕਰਨਲ ਸਾਹਿਬ ਨੇ ਕੁੜਤਾ ਪਜਾਮਾ ਪਾ ਹੀ ਲਿਆ। ਪਾਣ ਦੀ ਦੇਰ ਸੀ ਕਿ ਇਹਨਾਂ ਨੂੰ ਜੋ ਨਮੂਨਿਆ ਹੋ ਗਿਆ ਸੀ ਉਸ ਵਿਚ ਮੋੜਾ ਪੈਣਾ ਸ਼ੁਰੂ ਹੋ ਗਿਆ। ਜਦੋਂ ਇਹ ਠੀਕ ਹੋ ਕੇ ਘਰ ਆ ਗਏ ਤਾਂ ਸੰਤ ਮਹਾਰਾਜ ਦਾ ਸ਼ੁਕਰਾਨਾ ਕੀਤਾ ਕਿ ਆਪ ਨੇ ਮੈਨੂੰ ਨਵਾਂ ਜੀਵਨ ਬਖਸ਼ਿਆ ਹੈ। ਤਾਂ ਮਹਾਂਪੁਰਸ਼ਾਂ ਨੇ ਬਚਨ ਕੀਤਾ ਕਿ ਭਾਈ ਤੂੰ ਬੜੀ ਦੂਰ ਚਲਾ ਗਿਆ ਸੀ, ਤੈਨੂੰ ਬੜੀ ਦੂਰੋਂ ਵਾਪਸ ਲਿਆਉਣਾ ਪਿਆ। ਸੋ ਆਪਣੇ ਸੰਤ ਮਹਾਰਾਜ ਦੇ ਕਿਹੜੇ ਕਿਹੜੇ ਪਰਉਪਕਾਰ ਤੇ ਕ੍ਰਿਸ਼ਮੇ ਲਿਖਾਂ ਜਿਹੜੇ ਆਪਣੇ ਨਾਲ ਵਰਤੇ ਹਨ।

ਪਿਛਲੇ ਸਾਲ 2001 ਦੀ ਹੀ ਗੱਲ ਹੈ। ਰਤਵਾੜਾ ਸਾਹਿਬ ਤੋਂ ਜਦੋਂ ਮੈਂ ਵਾਪਸ ਆ ਰਹੀ ਸੀ ਤੇ ਟ੍ਰਿਬੀਊਨ ਚੌਂਕ ਦੇ ਪਰਲੇ ਪਾਸੇ ਮੇਰੀ ਕਾਰ ਆਰਾਮ ਨਾਲ ਵੰਨ ਵੇਅ (one way) ਦੇ ਟ੍ਰੈਫਿਕ ਅਨੁਸਾਰ ਆ ਰਹੀ ਸੀ। ਅਗਸਤ ਦਾ ਮਹੀਨਾ ਸੀ। ਪਿਛੋਂ ਇਕ ਕਾਰ ਬਹੁਤ ਸਪੀਡ ਨਾਲ ਆ ਰਹੀ ਸੀ, ਉਹ ਮੇਰੀ ਕਾਰ ਦੇ ਵਿਚ ਆ ਵੱਜੀ। ਮੇਰੀ ਕਾਰ ਨੂੰ ਇਤਨੀ ਜੋਰ ਦੀ ਧੱਕਾ ਲੱਗਾ ਕਿ ਇਸਨੇ ਅਗਲੀ ਜਾਂਦੀ ਕਾਰ ਨੂੰ ਮਾਰਿਆ, ਇਕ ਮਿੰਟ ਲਈ ਤਾਂ ਮੈਨੂੰ ਪਤਾ ਹੀ ਨਹੀਂ ਲੱਗਾ ਕਿ ਕੀ ਹੋ ਗਿਆ। ਕਾਰ ਧੜ ਧੜ ਕਰਦੀ ਅਗੇ ਜਾ ਕੇ ਰੁਕ ਗਈ। ਮੈਂ ਆਪਣਾ ਦਰਵਾਜਾ ਖੋਲ੍ਹਿਆ ਤਾਂ ਬਾਹਰ ਆ ਗਈ। ਪਿਛੋਂ ਕਾਰ ਦਾ ਕਾਫੀ ਨੁਕਸਾਨ ਹੋ ਗਿਆ ਸੀ। ਪੁਲਿਸ ਵਾਲੇ ਵੀ ਆ ਗਏ, ਇਨਸ਼ੌਰੈਂਸ ਵਾਲੇ ਵੀ ਆ ਗਏ। ਜਦੋਂ ਮੈਂ ਸੜਕ ਤੇ ਖੜ੍ਹੀ ਸੀ ਤਾਂ ਕੀ ਦੇਖਿਆ ਕਿ ਸੰਤ ਮਹਾਰਾਜ ਆਪਣੀ ਕਾਰ ਵਿਚ ਤੇ ਦੋ ਤਿੰਨ ਹੋਰ ਜੀਪਾਂ ਜਿਹਨਾਂ ਵਿਚ ਸਿੰਘ ਬੈਠੇ ਸਨ, ਸਭ ਉਥੇ ਪਹੁੰਚ ਗਏ। ਮਹਾਂਪੁਰਸ਼ਾਂ ਨੇ ਸਿੰਘਾਂ ਨੂੰ ਕਿਹਾ, ਜਾ ਕੇ ਦੇਖੋ, ਉਹ ਤਾਂ ਬੀਬੀ ਦਵਿੰਦਰ ਕੌਰ ਸੜਕ ਤੇ ਖੜ੍ਹੀ ਲਗਦੀ ਹੈ। ਸਿੰਘ ਮੇਰੇ ਕੋਲ ਪਹੁੰਚੇ ਤਾਂ ਮੈਂ ਹੈਰਾਨ ਹੋ ਗਈ ਕਿ ਸੰਤ ਮਹਾਰਾਜ ਮੇਰੇ ਕੋਲ ਪਹੁੰਚ ਗਏ ਹਨ। ਐਕਸੀਡੈਂਟ ਨਾਮ ਹੀ ਐਸਾ ਹੈ ਕਿ ਬੰਦਾ ਘਬਰਾ ਜਾਂਦਾ ਹੈ। ਮੈਂ ਛੇਤੀ ਹੀ ਜਾ ਕੇ ਸੰਤ ਮਹਾਰਾਜ ਦੇ ਚਰਨਾਂ ਵਿਚ ਸੀਸ ਨਿਵਾਇਆ ਅਤੇ ਉਹਨਾਂ ਨੇ ਮੇਰੇ ਸਿਰ ਤੇ ਹੱਥ ਰਖਕੇ ਦਿਲਾਸਾ ਦਿੱਤਾ। ਸਿੰਘਾਂ ਨੇ ਮੈਨੂੰ ਦਸਿਆ ਕਿ ਸੰਤ ਮਹਾਰਾਜ ਤਾਂ ਰਤਵਾੜਾ ਸਾਹਿਬ ਜਾ ਰਹੇ ਸਨ ਕਿਉਂਕਿ ਬੀਜੀ ਉਥੇ ਸੰਤ ਮਹਾਰਾਜ ਦੀ ਇੰਤਜਾਰ ਕਰ ਰਹੇ ਸਨ। ਅਚਾਨਕ ਕੁਲਬੀਰ ਸਿੰਘ ਨੂੰ ਕਿਹਾ ਕਿ ਰਤਵਾੜਾ ਸਾਹਿਬ ਨਹੀਂ ਜਾਣਾ, ਕਾਰ ਮੋੜ ਤੋਂ ਇਸ ਪਾਸੇ ਲੈ ਚਲੋ ਅਤੇ ਉਥੇ ਪਹੁੰਚ ਗਏ ਜਿਥੇ ਮੇਰੀ ਗੱਡੀ ਦਾ ਐਕਸੀਡੈਂਟ ਹੋਇਆ ਸੀ। ਸੋ ਆਪ ਸਭ ਅੰਦਾਜ਼ਾ ਲਗਾ ਸਕਦੇ ਹੋ ਕਿ ਸੰਤ ਮਹਾਰਾਜ ਪੂਰਨ ਸ਼ਕਤੀਆਂ ਦੇ ਮਾਲਕ ਹਨ। ਘੱਟ ਘੱਟ ਦੇ ਜਾਨਣਹਾਰ ਹਨ। ਭਾਵੇਂ ਉਹ ਸਰੀਰਕ ਤੌਰ ਤੇ ਵਿਛੋੜਾ ਦੇ ਗਏ ਹਨ, ਪਰ ਉਹ ਪਰੀਪੂਰਨਤਾ ਵਿਚ ਲੀਨ ਹਨ ਤੇ ਸਾਨੂੰ ਸਭ ਨੂੰ ਦੇਖ ਰਹੇ ਹਨ ਕਿ ਅਸੀਂ ਕੀ ਕਰ ਰਹੇ ਹਾਂ। ਕੀ ਸਾਡੀ ਵਫਾਦਾਰੀ ਵਿਚ, ਭਰੋਸੇ ਵਿਚ ਕੋਈ ਬਦਲਾਅ ਤਾਂ ਨਹੀਂ ਆਇਆ?

ਐਸੇ ਮਹਾਂਪੁਰਸ਼ ਇਸ ਧਰਤੀ ਤੇ ਕਦੀ ਕਦੀ ਹੀ ਆਇਆ ਕਰਦੇ ਹਨ ਜਿਹਨਾਂ ਨੂੰ ਅਗਮ ਨਿਗਮ ਦੀ ਸੋਝੀ ਹੋਇਆ ਕਰਦੀ ਹੈ।

***ਦਵਿੰਦਰ ਕੌਰ***



## ਪਿਆਰੇ ਦੇ ਸਰੂਪ ਸ੍ਰੀ ਮਾਨ ਸੰਤ ਬਾਬਾ ਵਰਿਆਮ ਸਿੰਘ ਜੀ ਦੀ ਨਿੱਘੀ ਯਾਦ ਵਿਚ

ਮਹਾਂਪੁਰਸ਼ਾਂ ਦੇ ਪਿਆਰ ਸਤਿਕਾਰ ਅਤੇ ਨਿੱਘੀ ਯਾਦ ਵਿਚ ਅਕਤੂਬਰ 2001 ਤੋਂ ਸੰਗਤਾਂ ਵਲੋਂ ਥਾਂ ਪਰ ਥਾਂ ਸ੍ਰੀ ਅਖੰਡਪਾਠ ਰੱਖੇ ਜਾ ਰਹੇ ਹਨ, ਅਖੰਡਪਾਠਾਂ ਦੀ ਸਮਾਪਤੀ ਉਪਰੰਤ ਦੀਵਾਨ ਸਜਾਏ ਜਾਂਦੇ ਹਨ ਅਤੇ ਬਾਬਾ ਜੀ ਵਲੋਂ ਵਰੋਸਾਏ ਅਤੇ ਸਥਾਪਤ ਕੀਤੇ ਮਿਸ਼ਨ ਦੇ ਮੁਖੀ ਭਾਈ ਸਾਹਿਬ ਲਖਬੀਰ ਸਿੰਘ ਜੀ ਆਪਣੇ ਜੱਥੇ ਸਮੇਤ ਹਰ ਦੀਵਾਨ ਤੇ ਪੁੱਜਦੇ ਹਨ ਅਤੇ ਮਨੋਹਰ ਕੀਰਤਨ ਰਾਹੀਂ ਅਤੇ ਬਾਬਾ ਜੀ ਦੇ ਪਿਆਰ ਭਰੇ ਬਚਨਾਂ ਰਾਹੀਂ ਸੰਗਤਾਂ ਨੂੰ ਨਿਰੰਤਰ ਗੁਰੂ ਘਰ ਨਾਲ ਜੋੜਦੇ ਆ ਰਹੇ ਹਨ। ਬਾਬਾ ਜੀ ਪਿਆਰ ਦੀ ਮੂਰਤ ਸਨ, ਉਨ੍ਹਾਂ ਨੇ ਸਮੂੰਹ ਸੰਗਤ ਨੂੰ ਬੇਅੰਤ ਪਿਆਰ ਦਿਤਾ ਅਤੇ ਸੰਗਤਾਂ ਨੇ ਵੀ ਉਨ੍ਹਾਂ ਨੂੰ ਅਥਾਹ ਪਿਆਰ ਕੀਤਾ। ਇਨ੍ਹਾਂ ਦੀਵਾਨਾਂ ਵਿਚ ਪੁੱਜਦੀਆਂ ਬੇਅੰਤ ਸੰਗਤਾਂ ਦੀ ਵੱਡੀ ਹਾਜ਼ਰੀ ਇਸ ਤੱਥ ਦਾ ਪ੍ਰਤੱਖ ਪ੍ਰਮਾਣ ਹੈ। ਅਸੀਂ ਇਨ੍ਹਾਂ ਦੀਵਾਨਾਂ ਦਾ ਕੁਝ ਵੇਰਵਾ ਫਰਵਰੀ ਅਤੇ ਮਾਰਚ 2002 ਅੰਕ ਵਿਚ ਪਹਿਲਾਂ ਦੇ ਚੁੱਕੇ ਹਾਂ। ਇਸ ਤੋਂ ਅਗਲੇ ਦੀਵਾਨਾਂ ਦਾ ਜ਼ਿਕਰ ਇਸ ਲੇਖ ਵਿਚ ਪਰਾਪਤ ਹੈ। ਇਨ੍ਹਾਂ ਦਾ ਪੂਰਾ ਵਿਸਥਾਰ ਲਿਖਣਾ ਸੰਭਵ ਨਹੀਂ। ਇਸ ਲਈ ਇਥੇ ਕੇਵਲ ਨਾਵਾਂ ਅਤੇ ਥਾਵਾਂ ਦਾ ਹੀ ਸੰਖੇਪ ਜ਼ਿਕਰ ਕੀਤਾ ਜਾ ਰਿਹਾ ਹੈ।

ਮਹਾਂਪੁਰਸ਼ਾਂ ਦੇ ਪਿਆਰ ਵਿਚ ਬਾਹਰਲੇ ਦੀਵਾਨਾਂ ਦੀ ਲੜੀ ਵੀ ਮਤਵਾਤਰ ਜਾਰੀ ਹੈ। 31 ਜੁਲਾਈ 2002 ਤਕ ਮਹਾਂਪੁਰਸ਼ਾਂ ਦੇ ਪਿਆਰ ਵਿਚ ਲੱਗੇ ਦੀਵਾਨਾਂ ਦਾ ਵੇਰਵਾ ਸਤੰਬਰ 2002 ਦੇ ਮੈਗਜ਼ੀਨ ਵਿਚ ਪ੍ਰਕਾਸ਼ਤ ਹੋ ਚੁੱਕਿਆ ਹੈ। ਏਥੇ ਕੇਵਲ ਅਗਸਤ ਮਹੀਨੇ ਦੇ ਦੀਵਾਨਾਂ ਦਾ ਹੀ ਜ਼ਿਕਰ ਕੀਤਾ ਜਾ ਰਿਹਾ ਹੈ -

5 ਤੋਂ 10 ਅਗਸਤ ਤਕ ਮਹਾਂਪੁਰਸ਼ਾਂ ਦੀ ਮਿੱਠੀ ਯਾਦ ਵਿਚ ਛੇ ਦਿਨ ਦੇ ਭਰਪੂਰ ਦੀਵਾਨ ਅਨਾਜਮੰਡੀ ਬਟਾਲਾ ਵਿਖੇ ਸਜੇ। ਭਾਈ ਸਾਹਿਬ ਭਾਈ ਲਖਬੀਰ ਸਿੰਘ ਜੀ ਨੇ ਦੂਰ ਦੂਰ ਤੋਂ ਆਈਆਂ ਸੰਗਤਾਂ ਨੂੰ ਮਨੋਹਰ ਕੀਰਤਨ ਅਤੇ ਵਡਮੁੱਲੇ ਬਚਨਾਂ ਨਾਲ ਨਿਹਾਲ ਕੀਤਾ। ਮਹਾਂਪੁਰਸ਼ਾਂ ਦੀ ਚਲਾਈ ਪਰਪਾਟੀ ਅਨੁਸਾਰ ਸੰਗਤਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕਰਨ ਲਈ ਪ੍ਰੇਰਤ ਕੀਤਾ ਗਿਆ ਅਤੇ 235 ਪ੍ਰਾਣੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਆਮਤ ਮਾਰਗ ਲਈ ਵੀ ਭਰਵਾਂ ਹੁੰਗਾਰਾ ਮਿਲਿਆ। 700 ਮੈਂਬਰਾਂ ਨੇ ਮੈਗਜ਼ੀਨ ਦੀ ਰਿਨਿਊਲ ਜਮ੍ਹਾਂ ਕਰਵਾਈ। ਇਹ ਬਹੁਤ ਹੀ ਵੱਡਾ ਤੇ ਸ਼ਾਨਦਾਰੀ, ਕਾਮਯਾਬੀ ਵਾਲਾ ਸਮਾਗਮ ਸੀ।

(ਇਥੋਂ ਕੱਟ ਕੇ ਭੇਜੋ ਜੀ)

## Annual/Life Membership Form - Atam Marg

### ਸਾਲਾਨਾ/ਲਾਈਫ ਮੈਂਬਰਸ਼ਿਪ ਫਾਰਮ – ਆਤਮ ਮਾਰਗ

(ਇਹ ਫਾਰਮ ਭਰ ਕੇ 'ਦਫਤਰ 'ਆਤਮ ਮਾਰਗ' ਰਤਵਾੜਾ ਸਾਹਿਬ, ਡਾਕਖਾਨਾ : ਮੁਲਾਂਪੁਰ ਗਰੀਬਦਾਸ, ਜ਼ਿਲਾ ਰੋਪੜ 140901 ਨੂੰ ਭੇਜੋ ਜੀ)

1. ਜੇ ਆਪ ਪਹਿਲਾਂ ਤੋਂ 'ਆਤਮ ਮਾਰਗ' ਦੇ ਮੈਂਬਰ ਹੋ ਤਾਂ ਪਹਿਲਾ ਮੈਂਬਰਸ਼ਿਪ ਨੰਬਰ ਲਿਖੋ ਜੀ........................
2. ਨਾਮ/ Name........................................................................
3. ਪਿਤਾ ਦਾ ਨਾਮ/Father's Name...........................................
4. ਪੂਰਾ ਪਤਾ/Full address.......................................................

.......................................................

.......................................................

PINCODE.......................Telephone...............

ਮੈਂ ...................... ਰੁਪਏ ਮਨੀਆਰਡਰ/ਬੈਂਕ ਡਰਾਫਟ/ਚੈਕ ਨੰ.........................ਮਿਤੀ.............................ਰਾਹੀਂ ਭੇਜ ਰਿਹਾ ਹਾਂ। ਮੈਂ **ਸਾਲਾਨਾ/ਲਾਈਫ** ਮੈਂਬਰ ਬਣ ਕੇ ਸਤਿਗੁਰੂ ਜੀ ਦੀ ਨਦਰ ਅਤੇ ਮਹਾਂਪੁਰਸ਼ਾਂ ਦੀਆਂ ਅਸੀਸਾਂ ਦਾ ਪਾਤਰ ਬਣਿਆ ਹਾਂ ਜਿਸ ਦੀ ਮੈਨੂੰ ਬਹੁਤ ਪ੍ਰਸੰਨਤਾ ਹੈ।

ਦਸਤਖਤ................................

ਨਾਮ..................................

12, 13, 14 ਅਗਸਤ 2002 ਨੂੰ ਪਿਆਰੇ ਮਹਾਂਪੁਰਸ਼ਾਂ ਦੀ ਮਿੱਠੀ ਯਾਦ ਨੂੰ ਸਮਰਪਿਤ ਤਿੰਨ ਦਿਨ ਦੇ ਭਰਪੂਰ ਦੀਵਾਨ ਖਡੂਰ ਸਾਹਿਬ ਵਿਖੇ ਲੱਗੇ। ਭਾਈ ਸਾਹਿਬ ਜੀ ਨੇ ਮਹਾਂਪੁਰਸ਼ਾਂ ਦੇ ਪ੍ਰਵਚਨ ਦ੍ਰਿੜ ਕਰਵਾਏ ਅਤੇ ਸੰਗਤਾਂ ਨੂੰ ਗੁਰੂ ਆਸ਼ੇ ਨਾਲ ਜੋੜਿਆ। ਆਤਮ ਮਾਰਗ ਦਾ ਸਟਾਲ ਬਹੁਤ ਕਾਮਯਾਬ ਰਿਹਾ। ਆਖਰੀ ਦਿਨ ਅੰਮ੍ਰਿਤਪਾਨ ਦੀ ਦਾਤ ਪ੍ਰਾਪਤ ਕਰਕੇ ਬਹੁਤ ਸਾਰੇ ਪ੍ਰੇਮੀਆਂ ਨੇ ਗੁਰੂ ਦਾ ਪਿਆਰ ਅਤੇ ਬਖਸ਼ਿਸ਼ ਪ੍ਰਾਪਤ ਕੀਤੀ।

17 ਅਗਸਤ ਨੂੰ ਬਿਸਾਲਪੁਰ ਵਿਖੇ ਧਾਰਮਿਕ ਦੀਵਾਨ ਸਜੇ। 19 ਅਗਸਤ ਨੂੰ ਸੀਤਲ ਸਟੋਰ, ਮੋਹਾਲੀ ਵਾਲਿਆਂ ਨੇ ਗੁਰੂ ਮਹਾਰਾਜ ਦੀਆਂ ਬਖਸ਼ਿਸ਼ਾਂ ਲੈਣ ਲਈ ਕੀਰਤਨ ਅਤੇ ਲੰਗਰ ਦਾ ਪ੍ਰਬੰਧ ਕੀਤਾ। ਸਤਿਕਾਰਯੋਗ ਬੀਜੀ ਨੇ ਵੀ ਦਰਸ਼ਨ ਦੇਣੇ ਸਨ ਪਰ ਕਿਸੇ ਵਿਸ਼ੇਸ਼ ਕਾਰਨ ਆ ਨਹੀਂ ਸਕੇ। ਸਤਿਕਾਰਯੋਗ ਭਾਈ ਸਾਹਿਬ ਨੇ ਮਨੋਹਰ ਕੀਰਤਨ ਕੀਤਾ। ਪ੍ਰੋ. ਗੁਰਦੇਵ ਸਿੰਘ ਅਤੇ ਡਾ. ਜਗਜੀਤ ਸਿੰਘ ਨੇ ਵੀ ਸੰਗਤਾਂ ਨੂੰ ਸੰਬੋਧਨ ਕਰਦਿਆਂ ਮਹਾਂਪੁਰਾਂ ਦੇ ਪਰਉਪਕਾਰਾਂ ਦਾ ਜ਼ਿਕਰ ਕੀਤਾ ਅਤੇ ਸ. ਸੀਤਲ ਸਿੰਘ ਦੇ ਪਰਿਵਾਰ ਪ੍ਰਤੀ ਮਹਾਂਪੁਰਸ਼ਾਂ ਦੇ ਪਿਆਰ ਦੀਆਂ ਕਈ ਘਟਨਾਵਾਂ ਦੱਸੀਆਂ।

20 ਅਗਸਤ ਨੂੰ ਬਰਦਾਰ ਹਰੀਪੁਰ (ਹਿਮਾਚਲ ਪ੍ਰਦੇਸ) ਵਿਖੇ ਪਹਿਲੀ ਵਾਰ ਐਸਾ ਧਾਰਮਿਕ ਦੀਵਾਨ ਸਜਾਇਆ ਗਿਆ ਜਿਸ ਵਿਚ ਦੂਰ ਨੇੜੇ ਦੀ ਸੰਗਤ ਹਾਜ਼ਰ ਹੋਈ ਅਤੇ ਬਹੁਤ ਅਨੰਦ ਮਾਣਿਆ। ਇਸ ਪਛੜੇ ਇਲਾਕੇ ਦੀ ਜ਼ਿੰਦਗੀ ਵਿਚ ਐਸਾ ਪਹਿਲਾ ਦੀਵਾਨ ਸੀ ਜਿਸ ਵਿਚ ਬਿਨਾਂ ਕਿਸੇ ਵਿਤਕਰੇ ਤੋਂ ਸਾਰੇ ਇਲਾਕਾ ਵਾਸੀ ਸ਼ਾਮਲ ਹੋਏ।

23 ਅਗਸਤ ਨੂੰ ਸਲੇਮਪੁਰ ਇਕ ਦਿਨ ਦਾ ਦੀਵਾਨ ਸਜਿਆ। 26 ਤੋਂ 30 ਅਗਸਤ ਤਕ ਚਮਕੌਰ ਸਾਹਿਬ ਵਿਖੇ ਮਹਾਂਪੁਰਸ਼ਾਂ ਦੀ ਨਿੱਘੀ ਯਾਦ ਵਿਚ ਪੰਜ ਦਿਨ ਦੇ ਭਾਰੀ ਦੀਵਾਨ ਸਜੇ ਜਿਸ ਵਿਚ ਸੰਗਤਾਂ ਨੇ ਦੂਰ ਦੁਰਾਡੇ ਤੋਂ ਆ ਕੇ ਸ਼ਮੂਲੀਅਤ ਕੀਤੀ, ਹਰਿ ਜਸ ਸਰਵਣ ਕੀਤਾ ਅਤੇ ਵੱਡੀ ਗਿਣਤੀ ਵਿਚ ਆਤਮ ਮਾਰਗ ਦੇ ਮੈਂਬਰ ਬਣੇ।

27 ਅਗਸਤ ਤੋਂ 30 ਅਗਸਤ ਤਕ ਚਮਕੌਰ ਸਾਹਿਬ ਦੇ ਨਾਲ ਨਾਲ ਹੀ ਰਾਤ ਦੇ ਦੀਵਾਨ ਮੁਰਿੰਡਾ ਵਿਖੇ ਆਯੋਜਤ ਹੋਏ। ਦੂਰ ਦੂਰ ਤੋਂ ਨਗਰਾਂ ਦੇ ਪ੍ਰੇਮੀ ਇਨ੍ਹਾਂ ਦੀਵਾਨਾਂ ਵਿਚ ਸ਼ਾਮਲ ਹੋਏ। ਮਹਾਂਪੁਰਸ਼ਾਂ ਦੇ ਪ੍ਰਵਚਨ ਸੁਣੇ ਅਤੇ ਕਾਫੀ ਗਿਣਤੀ ਵਿਚ ਆਤਮ ਮਾਰਗ ਦੇ ਮੈਂਬਰ ਬਣੇ।

3 ਅਤੇ 4 ਸਤੰਬਰ 2002 ਨੂੰ ਦੋ ਦਿਨ ਦੇ ਵੱਡੇ ਦੀਵਾਨ ਸੰਤ ਨਿਸਚਲ ਸਿੰਘ ਜੀ ਦੇ ਆਸ਼ਰਮ ਸੰਤਪੁਰਾ ਯਮਨਾਨਗਰ ਵਿਖੇ ਲੱਗੇ। ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਇਕੱਤਰ ਹੋਈਆਂ ਅਤੇ ਬੜੇ ਪਿਆਰ ਤੇ ਉਤਸ਼ਾਹ ਨਾਲ ਭਾਈ ਸਾਹਿਬ ਭਾਈ ਲਖਬੀਰ ਸਿੰਘ ਜੀ ਤੋਂ ਪ੍ਰਵਚਨ ਅਤੇ ਕੀਰਤਨ ਸਰਵਣ ਕੀਤਾ। ਸੰਗਤਾਂ ਦੀ ਸਹੂਲਤ ਲਈ ਆਤਮ ਮਾਰਗ ਦੇ ਸਟਾਲ ਲੱਗੇ ਜਿਥੋਂ ਸੰਗਤਾਂ ਨੇ ਨਵੀਂ ਮੈਂਬਰਸ਼ਿਪ, ਰਿਨਿਊਲ, ਪੁਸਤਕਾਂ ਤੇ ਕੈਸਟਾਂ ਪ੍ਰਾਪਤ ਕੀਤੀਆਂ। ਆਖਰੀ ਦਿਨ ਅੰਮ੍ਰਿਤ ਸੰਚਾਰ ਵੀ ਹੋਇਆ।

ਦੀਵਾਨਾਂ ਦੀ ਅਗਲੀ ਕਿਸ਼ਤ ਨਵੰਬਰ 2002 ਦੇ ਇਸ਼ੂ ਵਿਚ ਛਾਪੀ ਜਾਵੇਗੀ ਜੀ।

## ਜੇ ਕਦੀ ਤੁਹਾਨੂੰ 'ਆਤਮ ਮਾਰਗ' ਨਾ ਮਿਲੇ!!!

ਆਪ ਜੀ ਸਭ ਪਾਠਕਾਂ ਨੂੰ ਵਿਦਿਤ ਹੈ ਕਿ 'ਆਤਮ ਮਾਰਗ' ਬੜੇ ਸੋਹਣੇ ਸੁਚੱਜੇ ਅਤੇ ਸੁਥਰੇ ਢੰਗ ਨਾਲ ਹਰ **ਮਹੀਨੇ ਦੀ ਪਹਿਲੀ ਤਾਰੀਖ** ਨੂੰ ਪੋਸਟ ਕਰ ਦਿਤਾ ਜਾਂਦਾ ਹੈ। ਰਸਤੇ ਦੀ ਕਿਸੇ ਰੁਕਾਵਟ ਜਾਂ ਅਣਗਹਿਲੀ ਕਾਰਨ ਜੇ ਆਪ ਜੀ ਨੂੰ 15 ਤਰੀਕ ਤਕ ਮੈਗਜ਼ੀਨ ਨਹੀਂ ਮਿਲਦਾ ਤਾਂ ਕੇਵਲ –

**ਦਫਤਰ ਆਤਮ ਮਾਰਗ ਫੋਨ ਨੰਬਰ –**

**01888-255002**

**01888-255009 (ਫੈਕਸ)**

ਨਾਲ ਸੰਪਰਕ ਕਰੋ, ਹੋਰ ਨੰਬਰਾਂ ਤੇ ਨਹੀਂ। ਆਤਮ ਮਾਰਗ ਦਾ ਸਾਰਾ ਕੰਮ ਕੰਪਿਊਟਰ ਰਾਹੀਂ ਹੁੰਦਾ ਹੈ। ਇਨ੍ਹਾਂ ਫੋਨ ਨੰਬਰਾਂ ਤੇ ਆਪ ਜੀ ਨੂੰ ਤੁਰੰਤ ਅਤੇ ਸਹੀ ਜਾਣਕਾਰੀ ਪ੍ਰਾਪਤ ਹੋ ਜਾਵੇਗੀ।

**ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ (ਸਕੂਲ) ਦੇ ਫੋਨ ਨੰਬਰ –** 01888-255003

**ਇੰਟਰਨੈਸ਼ਨਲ ਡੀਵਾਈਨ ਇਨਸਟੀਚਿਊਟ ਔਫ਼ ਟੈਕਨਾਲੌਜੀ –** 01888-255005, 255006. 255007

# ਸਿਹਤ ਵਿਗਿਆਨ

## ਵਰਖਾ ਰੁੱਤ ਦੇ ਰੋਗ - ਪੇਟ ਦੇ ਕੀੜੇ

धर्मार्थ काम मोक्षाणामारोग्यं मूलकारणम्।

**तदादिदेंश देशेभ्यो धन्यो धन्वन्तरिर्हरि;॥**

ਸਰਬ ਰੋਗਾਂ ਦੇ ਹਰਨ ਵਾਲੇ ਹਰਿ ਅਵਤਾਰ ਧਨਵੰਤਰੀ ਨੇ ਸਾਰੀ ਮਨੁਖਤਾ ਨੂੰ ਕਿਹਾ ਹੈ ਕਿ ਧਰਮ, ਅਰਥ, ਕਾਮ, ਮੋਕਸ਼, ਇਹਨਾਂ ਚਾਰਾਂ ਦੀ ਸਿੱਧੀ ਤਦੇ ਹੋ ਸਕਦੀ ਹੈ ਜੇਕਰ ਤੁਹਾਡਾ ਸਰੀਰ ਰੋਗ ਰਹਿਤ ਹੈ। ਮਨੁਖੀ ਸਰੀਰ ਪਰਮਾਤਮਾ ਦਾ ਰਚਿਆ ਇਕ ਮੰਦਰ ਹੈ ਤੇ ਮਨੁਖ ਦਾ ਫਰਜ ਹੈ ਕਿ ਇਸ ਦੀ ਦੇਖ ਭਾਲ ਮੰਦਰ ਦੀ ਤਰ੍ਹਾਂ ਹੀ ਕਰੇ। ਵਰਖਾ ਦੀ ਰੁਤ ਆਉਂਦਿਆਂ ਹੀ ਬਹੁਤ ਸਾਰੇ ਸਰੀਰਕ ਰੋਗਾਂ ਦੇ ਕਾਰਨ ਵੀ ਆਰੰਭ ਹੋ ਜਾਂਦੇ ਹਨ। ਪੇਟ ਦੇ ਕੀੜੇ (ਕਿਰਮੀ) ਇਹਨਾਂ ਵਿਚ ਇਕ ਮੁਖ ਰੋਗ ਹੈ ਜਿਹੜਾ ਵਡੇਰੀ ਉਮਰ ਦੇ ਮਨੁਖਾਂ ਤੋਂ ਲੈ ਕੇ ਛੋਟੇ ਬੱਚਿਆਂ ਤਕ ਨੂੰ ਆਪਣਾ ਸ਼ਿਕਾਰ ਬਣਾਉਂਦਾ ਹੈ। ਬੱਚੇ ਤਾਂ ਖਾਸ ਕਰਕੇ ਇਹਨਾਂ ਦੇ ਹਮਲੇ ਦਾ ਨਿਸ਼ਾਨਾ ਹੁੰਦੇ ਹਨ। ਇਹ ਰੋਗ ਉਹਨਾਂ ਇਲਾਕਿਆਂ, ਬਸਤੀਆਂ ਤੇ ਘਰਾਂ ਵਿਚ ਜ਼ਿਆਦਾ ਫੈਲਦਾ ਹੈ ਜਿਥੇ ਸਫਾਈ ਦੀ ਕਮੀ ਰਹਿੰਦੀ ਹੈ। ਪੇਟ ਦੇ ਕੀੜੇ (ਕਿਰਮੀ) ਇਕ ਪ੍ਰਕਾਰ ਦੇ ਪਰਜੀਵੀ ਹਨ ਜਿਹੜੇ ਦੂਜੇ ਜੀਵਾਂ ਤੇ ਨਿਰਭਰ ਕਰਦੇ ਹਨ ਤੇ ਇਹ ਪੇਟ ਦੀਆਂ ਅੰਤੜੀਆਂ ਤੋਂ ਪੌਸ਼ਕ ਤੱਤ ਤੇ ਖ਼ੂਨ ਨੂੰ ਆਪਣੀ ਖ਼ੁਰਾਕ ਬਣਾਉਂਦੇ ਹਨ। ਮੁਖ ਤੌਰ ਤੇ ਤਿੰਨ ਤਰ੍ਹਾਂ ਦੇ ਕੀੜੇ ਦੇਖਣ ਵਿਚ ਆਏ ਹਨ। ਗੋਲ ਕੀੜੇ (round worm) ਜਿਹਨਾਂ ਨੂੰ ਪੰਜਾਬੀ ਵਿਚ ਮਲ੍ਹਪ ਜਾਂ ਜੂਨ੍ਹਾਂ ਕਿਹਾ ਜਾਂਦਾ ਹੈ। ਅੰਕੁਸ਼ ਕਿਰਮੀ (hook worm) ਤੇ ਤੀਜੇ ਚਲੂਣੇ (thread worm/pin worm)

1. ਗੋਲ ਕੀੜੇ ਜਾਂ ਕੇਚੂਏ, ਜਾਂ ਜੂਨ੍ਹਾਂ (ਮਲ੍ਹਪ) - ਇਹ ਸਭ ਤੋਂ ਵਧ ਦੇਖੇ ਜਾਂਦੇ ਹਨ ਤੇ ਮਨੁੱਖਾਂ, ਪਸ਼ੂਆਂ ਦੋਹਾਂ ਵਿਚ ਹੀ ਇਹਨਾਂ ਦਾ ਵਾਸ ਹੋ ਸਕਦਾ ਹੈ। ਇਹਨਾਂ ਦੀ ਲੰਬਾਈ 6 ਇੰਚ ਤੋਂ ਲੈ ਕੇ ਡੇਢ ਫੁਟ ਤਕ ਹੁੰਦੀ ਹੈ ਤੇ ਇਹਨਾਂ ਦੇ ਪੇਟ ਵਿਚ ਗੁਛੇ ਬਣ ਜਾਂਦੇ ਹਨ। ਇਕ ਮਾਦਾ ਰੋਜ ਦੇ ਹਜ਼ਾਰਾਂ ਹੀ ਅੰਡੇ ਦੇ ਦਿੰਦੀ ਹੈ। ਇਹ ਫੈਲਦੇ ਹੋਏ ਫੇਫੜੇ, ਹਿਰਦੇ ਤੇ ਮਿਹਦੇ (lever) ਤਕ ਪਹੁੰਚ ਜਾਂਦੇ ਹਨ ਤੇ ਹੋਰ ਬਹੁਤ ਸਾਰੀਆਂ ਬਿਮਾਰੀਆਂ ਨੂੰ ਜਨਮ ਦਿੰਦੇ ਹਨ।

ਲੱਛਣ - ਆਤੜੀਆਂ ਵਿਚ ਹੋਣ ਕਰਕੇ ਭੁਖ ਦੀ ਕਮੀ ਹੋ ਸਕਦੀ ਹੈ ਪਰ ਕਦੇ ਕਦੇ ਭੁਖ ਬਹੁਤ ਲਗਣੀ, ਪੇਟ ਦਰਦ, ਉਲਟੀਆਂ ਤੇ ਬੱਚਿਆਂ ਦੇ ਨੀਂਦ ਵਿਚ ਦੰਦ ਪੀਸਣੇ ਆਦਿ ਇਸ ਦੀਆਂ ਅਲਾਮਤਾਂ ਹਨ। ਕਈ ਵਾਰੀ ਇਕ ਅੱਧ ਮਲ੍ਹਪ ਮਲ ਰਾਹੀਂ ਬਾਹਰ ਵੀ ਆ ਜਾਂਦਾ ਹੈ।

2. ਅੰਕੁਸ਼ ਕਿਰਮੀ (hook warm) ਇਹਨਾਂ ਦੇ ਮੂੰਹ ਦੀ ਬਨਾਵਟ ਕਰਕੇ ਹੀ ਇਹਨਾਂ ਨੂੰ ਹੁਕ ਵਾਰਮ (hook worm) ਕਿਹਾ ਜਾਂਦਾ ਹੈ ਤੇ ਇਹ ਅੰਤੜੀਆਂ ਦੇ ਅੰਦਰ ਚਿਪਟੇ ਰਹਿੰਦੇ ਹਨ ਤੇ ਖ਼ੂਨ ਚੂਸਦੇ ਰਹਿੰਦੇ ਹਨ। ਗੰਦੀਆਂ ਜਗ੍ਹਾਂ ਵਿਚ ਨੰਗੇ ਪੈਰਾਂ ਰਾਹੀਂ ਚਮੜੀ ਵਿਚ ਪ੍ਰਵੇਸ਼ ਕਰਕੇ ਖ਼ੂਨ ਰਾਹੀਂ ਅੰਤੜੀਆਂ ਵਿਚ ਪਹੁੰਚ ਜਾਂਦੇ ਹਨ ਤੇ ਖ਼ੂਨ ਇਹਨਾਂ ਦੀ ਮੁਖ ਖੁਰਾਕ ਹੈ। ਇਹਨਾਂ ਨਾਲ ਮਨੁਖ ਕਮਜ਼ੋਰ ਹੁੰਦਾ ਜਾਂਦਾ ਹੈ।

ਲੱਛਣ - ਸਰੀਰ ਵਿਚ ਖ਼ੂਨ ਦੀ ਕਮੀ ਹੋ ਜਾਣੀ, ਕਈ ਵਾਰੀ ਪੈਰਾਂ ਤੇ ਸੋਜ ਵੀ ਆ ਜਾਂਦੀ ਹੈ। ਦਮੇ ਤੇ ਦਿਲ ਦੇ ਰੋਗਾਂ ਵਰਗੇ ਲੱਛਣ ਵੀ ਹੋ ਜਾਂਦੇ ਹਨ।

ਧਾਗਾ ਕਿਰਮੀ (thread worm, pin worm) ਪੰਜਾਬ ਵਿਚ ਇਹਨਾਂ ਨੂੰ ਚਲੂਣੇ ਜਾਂ ਚੂਨੇ ਜਾਂ ਮਾਊਂ ਆਦਿ ਦੇ ਨਾਵਾਂ ਨਾਲ ਪੁਕਾਰਿਆ ਜਾਂਦਾ ਹੈ। ਇਹ ਛੋਟੇ ਬੱਚਿਆਂ ਵਿਚ ਬਹੁਤੇ, ਪਰ ਵਡੇਰੀ ਉਮਰ ਦੇ ਮਨੁਖਾਂ ਨੂੰ ਭੀ ਹੋ ਜਾਂਦੇ ਹਨ।

ਲੱਛਣ - ਇਹਨਾਂ ਕਿਰਮੀਆਂ ਕਾਰਨ ਬੱਚੇ ਦੇ ਗੁਦਾ ਦਵਾਰ ਤੇ ਰਾਤ ਵੇਲੇ ਤੇਜ ਖਾਰਸ਼ ਖੁਜਲੀ ਹੋ ਜਾਂਦੀ ਹੈ। ਇਹ ਕਿਰਮੀ ਗੁਦਾ ਦਵਾਰ ਦੇ ਨੇੜੇ ਹੀ ਆਪਣਾ ਵਾਸ ਰਖਦੇ ਹਨ ਤੇ ਮਾਦਾ ਇਥੇ ਹੀ ਅੰਡੇ ਦਿੰਦੀ ਹੈ। ਨੀਂਦ ਵਿਚ ਬੱਚਾ ਦੰਦ ਭੀ ਪੀਸਦਾ ਹੈ, ਨੱਕ ਵੀ ਨੋਚਦਾ ਹੈ। ਭੁਖ ਦੀ ਕਮੀ ਹੋ ਜਾਂਦੀ ਹੈ। ਇਹ ਪਰਿਵਾਰ ਦੇ ਦੂਜੇ ਮੈਂਬਰਾਂ ਵਿਚ ਵੀ ਪਹੁੰਚ ਜਾਂਦੇ ਹਨ।

ਬਚਾਉ - ਇਹ ਰੋਗ ਬਰਸਾਤ ਵਿਚ ਜ਼ਿਆਦਾ ਫੈਲਦਾ ਹੈ ਤੇ ਗੰਦਗੀ ਤੇ ਦੂਸ਼ਤ ਜਲ ਇਸ ਦਾ ਖਾਸ ਕਾਰਨ ਹਨ। ਹੇਠ ਲਿਖੇ ਬਚਾਉ ਜ਼ਰੂਰੀ ਹਨ।

(ੳ) ਖਾਣ ਵਾਲੀਆਂ ਚੀਜ਼ਾਂ ਨੂੰ ਢੱਕ ਕੇ ਰੱਖੋ।

(ਅ) ਭੋਜਨ ਕਰਨ ਤੋਂ ਪਹਿਲਾਂ ਹੱਥ ਚੰਗੀ ਤਰ੍ਹਾਂ ਸਾਫ ਕਰੋ। ਬੱਚਿਆਂ ਦੇ ਹੱਥ ਤਾਂ ਸਾਬਣ ਨਾਲ ਸਾਫ ਕਰਾਉ ਤੇ ਉਂਗਲੀਆਂ ਦੇ ਨਹੁੰ (ਨਾਖੁਨ) ਕੱਟ ਕੇ ਰਖੋ।

(ੲ) ਬਰਸਾਤ ਵਿਚ ਕਚੀਆਂ ਸਬਜ਼ੀਆਂ ਦਾ ਤੇ ਫਲਾਂ ਦਾ ਇਸਤੇਮਾਲ ਚੰਗੀ ਤਰ੍ਹਾਂ ਉਬਲੇ ਪਾਣੀ ਨਾਲ ਸਾਫ ਕਰਕੇ ਕਰੋ।

(ਸ) ਮਲ ਮੂਤਰ ਖੁਲ੍ਹੀਆਂ ਜਗ੍ਹਾ ਵਿਚ ਨਾ ਕਰੋ। ਮਲ ਮੂਤਰ ਤੋਂ ਬਾਅਦ ਬੱਚਿਆਂ ਦੇ ਹੱਥ ਸਾਬੁਣ ਨਾਲ ਸਾਫ ਕਰਾਉ।

(ਹ) ਪੀਣ ਵਾਲੇ ਪਾਣੀ ਦਾ ਖਾਸ ਧਿਆਨ ਰਖੋ ਤੇ ਜੇ ਸ਼ੱਕ ਹੋਵੇ ਤਾਂ ਉਬਾਲ ਕੇ ਠੰਡਾ ਕਰਕੇ ਪੀਓ।

(ਕ) ਮਾਸਾਹਾਰੀ ਖਾਸ ਖਿਆਲ ਰੱਖਣ ਤੇ ਬਰਸਾਤ ਦੇ ਮੌਸਮ ਵਿਚ ਮਾਸ ਦਾ ਇਸਤੇਮਾਲ ਇਸ ਬਿਮਾਰੀ ਦਾ ਖਾਸ ਕਾਰਨ ਬਣਦਾ ਹੈ।

**ਇਲਾਜ –**

1. ਅਖਰੋਟ ਦੀ ਛਿਲ (ਜਿਸ ਨੂੰ ਦੰਦਾਸਾ ਵੀ ਕਹਿੰਦੇ ਹਨ) ਦਾ ਕਾੜ੍ਹਾ ਪੀਣ ਨਾਲ ਕੀੜੇ ਮਰ ਜਾਂਦੇ ਹਨ।

2. ਖੱਟੀ ਲੱਸੀ ਵਿਚ ਕਾਲੀ ਮਿਰਚ ਤੇ ਨਮਕ ਮਿਲਾ ਕੇ ਇਸਤੇਮਾਲ ਕਰਦੇ ਰਹਿਣ ਨਾਲ ਇਹਨਾਂ ਕਿਰਮੀਆਂ ਤੋਂ ਬਚਿਆ ਜਾ ਸਕਦਾ ਹੈ।

3. ਅਜਵਾਇਣ ਦਾ ਚੂਰਨ 4 ਗ੍ਰਾਮ, ਖੱਟੀ ਲੱਸੀ ਵਿਚ ਪਾ ਕੇ ਪੀਂਦੇ ਰਹਿਣ ਨਾਲ ਕੀੜੇ ਮਰ ਕੇ ਬਾਹਰ ਨਿਕਲ ਜਾਂਦੇ ਹਨ।

4. ਬਾਬੜਿੰਗ ਨੂੰ ਪੀਸ ਕੇ ਡੇਢ ਚਮਚ ਸਵੇਰ ਤੇ ਸ਼ਾਮ ਸ਼ਹਿਦ ਨਾਲ ਖਾਣ ਨਾਲ 3 ਦਿਨਾਂ ਵਿਚ ਕੀੜੇ ਖਤਮ ਹੋ ਜਾਂਦੇ ਹਨ।

5. ਨਿੰਮ ਦੀਆਂ ਗੁਠਲੀਆਂ ਪੀਸ ਕੇ ਰਸ ਕੱਢ ਲਵੋ ਤੇ ਇਸ ਨੂੰ ਰੂਈ ਵਿਚ ਭਿਉਂ ਕੇ ਛੋਟੇ ਬੱਚੇ ਦੀ ਗੁਦਾ ਵਿਚ ਰੱਖਣ ਨਾਲ ਚਲੂਣੇ ਨਸ਼ਟ ਹੋ ਜਾਂਦੇ ਹਨ।

ਅੰਗਰੇਜ਼ੀ ਦਵਾਈਆਂ ਵਿਚ Tab. Wormin, Tab. Mebex, Tab. Nemopan, Tab. Noworm ਆਦਿ ਬਹੁਤ ਕਾਰਗਰ ਹਨ। ਪਰ ਇਹਨਾਂ ਵਿਚ ਧਿਆਨ ਰੱਖਣ ਵਾਲੀ ਗਲ ਇਹ ਹੈ ਕਿ ਰਾਤੀ ਲੈਣ ਤੋਂ ਬਾਅਦ ਸਵੇਰੇ ਮਲ ਜ਼ਰੂਰ ਆ ਜਾਣਾ ਚਾਹੀਦਾ ਹੈ, ਨਹੀਂ ਤਾਂ ਕਈ ਵਾਰ ਮਲ ਨਾ ਆਉਣ ਤੇ ਇਹ ਗੁਰਦਿਆਂ ਰਾਹੀਂ ਨਿਕਲਦੀਆਂ ਹਨ ਤੇ ਜਹਿਰੀਲੀਆਂ ਹੋਣ ਕਰਕੇ ਗੁਰਦੇ ਨੂੰ ਨੁਕਸਾਨ ਦੇ ਸਕਦੀਆਂ ਹਨ। ਅੰਗਰੇਜ਼ੀ ਦਵਾਈਆਂ ਦਾ ਇਸਤੇਮਾਲ ਚੰਗੇ ਡਾਕਟਰ ਦੀ ਸਲਾਹ ਲੈ ਕੇ ਕਰੋ ਜੀ।

## ਮਹਾਂਪੁਰਸ਼ਾਂ ਦੀ ਮਿੱਠੀ ਯਾਦ ਵਿਚ

30, 31 ਅਕਤੂਬਰ ਅਤੇ 1, 2 ਨਵੰਬਰ 2002 ਦਿਨ ਬੁੱਧਵਾਰ, ਵੀਰਵਾਰ, ਸ਼ੁਕਰਵਾਰ, ਸ਼ਨਿੱਚਰਵਾਰ ਨੂੰ ਮਹਾਨ ਗੁਰਮਤਿ ਸਮਾਗਮ ਹੋ ਰਹੇ ਹਨ।

ਜਿਸ ਵਿਚ ਦੇਸ ਪ੍ਰਦੇਸ ਤੋਂ ਲੱਖਾਂ ਪ੍ਰੇਮੀ ਮਹਾਂਪੁਰਸ਼ਾਂ ਦੇ ਪਿਆਰ ਵਿਚ ਹਾਜ਼ਰੀਆਂ ਭਰਨਗੇ। ਪ੍ਰਦੇਸ ਤੋਂ ਆਉਣ ਵਾਲੇ ਪ੍ਰੇਮੀ ਪਹਿਲਾਂ ਸੂਚਨਾ ਭੇਜਣ ਦੀ ਖੇਚਲ ਕਰਨ।

## ਜ਼ਰੂਰੀ ਸੂਚਨਾ

**ਆਤਮ ਮਾਰਗ ਦੀ ਮੈਂਬਰਸ਼ਿਪ ਜਾਂ ਰੀਨੀਉਅਲ ਜਾਂ ਗੁਰਦਵਾਰਾ ਸਾਹਿਬ ਦੀ ਸੇਵਾ ਭੇਜਣ ਸਮੇਂ ਤਿੰਨ ਗੱਲਾਂ ਦਾ ਵਿਸ਼ੇਸ਼ ਧਿਆਨ ਰੱਖਿਆ ਜਾਵੇ ਜੀ –**

**(ਪਹਿਲੀ) ਆਤਮ ਮਾਰਗ ਲਈ ਭੇਜੀ ਮਾਇਆ ਦਾ ਡਰਾਫਟ ਆਤਮ ਮਾਰਗ ਦੇ ਨਾਮ ਹੋਵੇ ਅਤੇ ਕੇਵਲ ਆਤਮ ਮਾਰਗ ਲਈ ਹੋਵੇ, ਇਸ ਵਿਚ ਹੋਰ ਕੋਈ ਸੇਵਾ ਸ਼ਾਮਲ ਨਾ ਕੀਤੀ ਜਾਵੇ।**

**(ਦੂਜੀ) ਗੁਰਦਵਾਰਾ ਸਾਹਿਬ ਲਈ ਭੇਜੀ ਸੇਵਾ ਦਾ ਡਰਾਫਟ ਅੱਡ ਹੋਵੇ ਅਤੇ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਦੇ ਨਾਮ ਹੋਵੇ। ਇਸ ਵਿਚ ਆਤਮ ਮਾਰਗ ਲਈ ਭੇਜੀ ਰਕਮ ਸ਼ਾਮਲ ਨਾ ਕੀਤੀ ਜਾਵੇ।**

**(ਤੀਜੀ) ਮਾਇਆ ਚੈਕ ਰਾਹੀਂ ਨਹੀਂ, ਸਗੋਂ ਡਰਾਫਟ ਰਾਹੀਂ ਭੇਜੀ ਜਾਵੇ ਅਤੇ ਡਰਾਫਟ ਦੀ ਅਦਾਇਗੀ ਚੰਡੀਗੜ੍ਹ ਦੇ ਕਿਸੇ ਵੀ ਬੈਂਕ ਰਾਹੀਂ ਹੋਵੇ, ਬਾਹਰਲੇ ਸ਼ਹਿਰਾਂ ਦੇ ਡਰਾਫਟ/ਚੈਕ ਨਾ ਭੇਜੇ ਜਾਣ।**

## ਅਕਤੂਬਰ 2002 ਵਿਚ ਆ ਰਹੇ ਗੁਰਪੁਰਬ

| | |
|---|---|
| ਜੋਤੀ ਜੋਤ ਸ੍ਰੀ ਗੁਰੂ ਨਾਨਕ ਦੇਵ ਜੀ | 2 ਅਕਤੂਬਰ |
| ਅਵਤਾਰ ਸ੍ਰੀ ਗੁਰੂ ਰਾਮਦਾਸ ਜੀ | 23 ਅਕਤੂਬਰ |
| ਗੁਰਿਆਈ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ | 30 ਅਕਤੂਬਰ |
| ਜੋਤੀ ਜੋਤ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ | 30 ਅਕਤੂਬਰ |

## ਰਤਵਾੜਾ ਸਾਹਿਬ ਵਿਖੇ ਮਹਾਂਪੁਰਸ਼ਾਂ ਦੇ ਦੀਵਾਨਾਂ ਦਾ ਪ੍ਰੋਗਰਾਮ

**ਐਤਵਾਰ** – 6, 13 20, 27, ਅਕਤੂਬਰ।

**ਸੰਗਰਾਂਦ –** 17 ਅਕਤੂਬਰ , ਦਿਨ ਵੀਰਵਾਰ।

**ਪੂਰਨਮਾਸ਼ੀ** – 21 ਅਕਤੂਬਰ, ਦਿਨ ਸੋਮਵਾਰ।

(ਸਮਾਂ ਦੁਪਹਿਰ 12 ਵਜੇ ਤੋਂ ਸ਼ਾਮ 4.00 ਵਜੇ ਤੱਕ)

**ਅੰਮ੍ਰਿਤ ਸੰਚਾਰ** – ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ ਵਿਖੇ ਦਿਨ ਦੇ 11.00 ਵਜੇ ਹੁੰਦਾ ਹੈ।

**ਸੰਤ ਮਹਾਰਾਜ ਪੰਜ ਪਿਆਰਿਆਂ ਨਾਲ ਜਲੂਸ ਦੀ ਸ਼ਕਲ ਵਿਚ ਨੀਂਹ ਰੱਖਣ ਵਾਲੇ ਸਥਾਨ ਤੇ ਜਾ ਕੇ ਗੁਰਦਵਾਰਾ ਈਸ਼ਰ ਪ੍ਰਕਾਸ਼ ਦਾ ਸ਼ਿਲਾ ਨਿਆਸ ਇਨ੍ਹਾਂ ਦੇ ਕਰ ਕੰਵਲਾਂ ਰਾਹੀਂ ਕਰਵਾ ਰਹੇ ਹਨ।**

ਸੰਤ ਮਹਾਰਾਜ ਪੰਜ ਪਿਆਰਿਆਂ ਨਾਲ ਜਲੂਸ ਦੀ ਸ਼ਕਲ ਵਿਚ ਨੀਂਹ ਰੱਖਣ ਵਾਲੇ ਸਥਾਨ ਤੇ ਜਾ ਕੇ ਗੁਰਦਵਾਰਾ ਈਸ਼ਰ ਪ੍ਰਕਾਸ਼ ਦਾ ਸ਼ਿਲਾ ਨਿਆਸ ਇਨ੍ਹਾਂ ਦੇ ਕਰ ਕੰਵਲਾਂ ਰਾਹੀਂ ਕਰਵਾ ਰਹੇ ਹਨ।

**ਸੰਤ ਮਹਾਰਾਜ, ਰਤਵਾੜਾ ਵਿਖੇ ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ ਦਾ ਉਦਘਾਟਨ ਅਤੇ ਦਾਊਦਪੁਰ ਵਿਖੇ ਖਾਲਸਾ ਸਕੂਲ ਵਿਚ ਸੰਤ ਹੀਰਾ ਸਿੰਘ ਬਲਾਕ ਦਾ ਨੀਂਹ ਪੱਥਰ ਬੀਜੀ (ਮਾਤਾ ਰਣਜੀਤ ਕੌਰ ਜੀ) ਪਾਸੋਂ ਕਰਵਾ ਰਹੇ ਹਨ।**

ਸੰਤ ਮਹਾਰਾਜ, ਰਤਵਾੜਾ ਵਿਖੇ ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ ਦਾ ਉਦਘਾਟਨ ਅਤੇ ਦਾਊਦਪੁਰ ਵਿਖੇ ਖਾਲਸਾ ਸਕੂਲ ਵਿਚ ਸੰਤ ਹੀਰਾ ਸਿੰਘ ਬਲਾਕ ਦਾ ਨੀਂਹ ਪੱਥਰ ਬੀਜੀ (ਮਾਤਾ ਰਣਜੀਤ ਕੌਰ ਜੀ) ਪਾਸੋਂ ਕਰਵਾ ਰਹੇ ਹਨ।

**ਸੰਤ ਮਹਾਰਾਜ ਪੰਜ ਪਿਆਰਿਆਂ ਨਾਲ ਜਲੂਸ ਦੀ ਸ਼ਕਲ ਵਿਚ ਨੀਂਹ ਰੱਖਣ ਵਾਲੇ ਸਥਾਨ ਤੇ ਜਾ ਕੇ ਗੁਰਦਵਾਰਾ ਈਸ਼ਰ ਪ੍ਰਕਾਸ਼ ਦਾ ਸ਼ਿਲਾ ਨਿਆਸ ਇਨ੍ਹਾਂ ਦੇ ਕਰ ਕੰਵਲਾਂ ਰਾਹੀਂ ਕਰਵਾ ਰਹੇ ਹਨ।**

**ਸੰਤ ਮਹਾਰਾਜ, ਰਤਵਾੜਾ ਵਿਖੇ ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ ਦਾ ਉਦਘਾਟਨ ਅਤੇ ਦਾਉਦਪੁਰ ਵਿਖੇ ਖਾਲਸਾ ਸਕੂਲ ਵਿਚ ਸੰਤ ਹੀਰਾ ਸਿੰਘ ਬਲਾਕ ਦਾ ਨੀਂਹ ਪੱਥਰ ਬੀਜੀ (ਮਾਤਾ ਰਣਜੀਤ ਕੌਰ ਜੀ) ਪਾਸੋਂ ਕਰਵਾ ਰਹੇ ਹਨ।**

**ਸੰਤ ਮਹਾਰਾਜ ਜੀ ਦਾ ਭੈਣੀ ਸਾਹਿਬ ਪਹੁੰਚਣ ਤੇ ਨਾਮਧਾਰੀ ਸੰਗਤ ਵਲੋਂ ਸਵਾਗਤ**

ਸਨੀਵੇਲ ਟੈਂਪਲ ਯੂ.ਐਸ.ਏ ਵਿਖੇ ਮੰਦਰ ਦੇ ਪੁਜਾਰੀ ਜੀ ਵੱਲੋਂ ਸੰਤ ਮਹਾਰਾਜ ਜੀ ਦਾ ਆਦਰ ਸਤਿਕਾਰ

ਸੰਤ ਮਹਾਰਾਜ ਜੀ, ਡਾ. ਸਵਾਮੀ ਵੇਦ ਭਾਰਤੀ ਜੀ ਨਾਲ ਡੂੰਘੇ ਰੂਹਾਨੀ ਵਿਚਾਰ ਕਰਦੇ ਹੋਏ।

**ਉਪਰ** : ਗੁਜਰਾਤ ਭੁਚਾਲ ਪੀੜਤਾਂ ਦੀ ਰਾਹਤ ਸਮੱਗਰੀ ਦੇ ਟਰੱਕ ਤੋਰਨ ਤੋਂ ਪਹਿਲਾਂ ਸੰਗਤ ਨਾਲ ਅਰਦਾਸ ਵਿਚ ਸ਼ਾਮਲ ਸੰਤ ਮਹਾਰਾਜ ਜੀ।

**ਨੀਚੇ** : ਸੰਤ ਮਹਾਰਾਜ ਗੁਰਦੁਆਰਾ ਸਾਹਿਬ ਦੀ ਇਮਾਰਤ ਦੀ ਕਾਰਸੇਵਾ ਕਰਵਾਉਂਦੇ ਹੋਏ ਦਿਖਾਈ ਦੇ ਰਹੇ ਹਨ।

**ਐਕਸ਼ਨ ਭਰਪੂਰ ਜੀਵਨ ਝਲਕੀਆਂ**